


NS

# ਸਭਹਨ ਕੇ ਸਿਰਮੌਰ

—ਡਾ. ਹਰਿਭਜਨ ਸਿੰਘ

ਸਤਿਗੁਰੂ ਰਾਮ ਸਿੰਘ ਜੀ ਭਾਰਤ ਦੀ ਅਜੇਹੀ ਮਾਣਯੋਗ ਹਸਤੀ ਹਨ ਜਿਨ੍ਹਾਂ ਨੇ ਧਰਮ, ਦੇਸ ਅਤੇ ਸਭਿਆ-ਚਾਰ ਦੇ ਖੇਤਰ ਵਿਚ ਵਡਮੁਲੀ ਸੇਵਾ ਕੀਤੀ, ਗ਼ਫਲਤ ਵਿਚ ਸੁੱਤੀ ਕੌਮ ਨੂੰ ਝੂਣ ਕੇ ਜਗਾਇਆ ਅਤੇ ਉਹਨੂੰ ਆਪਣੇ ਦੇਸ ਦੀਆਂ ਠੇਠ ਕਦਰਾਂ-ਕੀਮਤਾਂ ਨਾਲ ਜੋੜਿਆ ਲੋਕਾਂ ਵਿਚ ਆਪਣੇ ਸਮੇਂ ਦੇ ਇਤਿਹਾਸ ਨਾਲ ਜਿਊਂਦਾ-ਜਾਗਦਾ ਸੰਬੰਧ ਸਥਾਪਤ ਕਰਨ ਦੀ ਚੇਤਨਾ ਜਗਾਈ, ਜਿਸ ਦੀ ਜੋਤ ਲਗਪਗ ਡੇਢ ਸਦੀ ਬੀਤਣ ਬਾਅਦ ਵੀ ਆਪਣੀ ਪਹਿਲੀ ਆਬ-ਤਾਬ ਨਾਲ ਜਗਦੀ ਪ੍ਰਤੀਤ ਹੁੰਦੀ ਹੈ। ਉਹਨਾਂ ਦੇ ਵਰੋਸਾਏ ਲੋਕ ਉਹਨਾਂ ਦੀ ਕਰਨੀ ਅਤੇ ਉਪਦੇਸ਼ ਦੇ ਜੀਵਿਤ ਨਕਸ਼ ਹਨ। ਕਿਸੇ ਵੀ ਧਰਮ ਦੀ ਪਰਮਾਣੀਕ ਪਛਾਣ ਉਸ ਧਰਮ ਨੂੰ ਮੰਨਣ ਵਾਲਿਆਂ ਰਾਹੀਂ ਹੀ ਪ੍ਰਾਪਤ ਹੋ ਸਕਦੀ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਪੈਗ਼ਾਮ ਦੀ ਝਲਕ ਉਹਨਾ ਦੇ ਸਾਜੇ ਨਾਮਧਾਰੀ ਸਿੰਘਾਂ ਦੇ ਕਿਰਦਾਰ ਅਤੇ ਗੁਫ਼ਤਾਰ ਵਿਚ ਪਛਾਣੀ ਜਾ ਸਕਦੀ ਹੈ। ਸਰਲ ਸਿਧਾਂਤ ਤੇ ਸਵੱਛ ਰਹੁ-ਰੀਤ ਉਹਨਾਂ ਦੇ ਦੋ ਪ੍ਰਮੁਖ ਲੱਛਣ ਹਨ। ਗੁਰੂ ਵਿਚ ਦ੍ਰਿੜ੍ਹ ਵਿਸ਼ਵਾਸ ਅਤੇ ਆਪਣੀ ਆਸਥਾ ਦਾ ਬੇਬਾਕ ਪ੍ਰਗਟਾਵਾ ਇਹਨਾਂ ਦੇ ਨਵੇਕਲੇ ਗੁਣ ਹਨ। ਇਸੇ ਕਾਰਨ ਹੀ ਇਹ ਕੂਕੇ ਨਾਮ ਨਾਲ ਵੀ ਪ੍ਰਸਿਧ ਹਨ।

ਨਾਮਧਾਰੀ ਪ੍ਰੰਪਰਾ ਦੇ ਹੀ ਇਕ ਸਿੱਖ, ਤਾਰਾ ਸਿੰਘ ਅਨਜਾਣ, ਨੇ ਸਤਿਗੁਰੂ ਰਾਮ ਸਿੰਘ ਦੇ ਜੀਵਨ ਅਤੇ ਕਰਨੀ ਨਾਲ ਸੰਬੰਧਿਤ ਦੋ ਸੌ ਤੋਂ ਉਪਰ ਸਫ਼ਿਆਂ ਦੀ ਇਹ ਕਿਤਾਬ ਲਿਖੀ ਹੈ ਜਿਸ ਵਿਚ ਜੀਵਨੀ ਤੋਂ ਇਲਾਵਾ ਇਤਿਹਾਸ ਦੀ ਜਾਣਕਾਰੀ ਮਿਲਦੀ ਹੈ ਅਤੇ ਕੂਕਿਆਂ ਦੀ ਜੀਵਨ-ਜਾਚ ਦਾ ਵੀ ਖਾਸਾ ਭਰਪੂਰ ਚਿੱਤਰ ਉਭਰਦਾ ਹੈ। ਵੀਰ ਅਨਜਾਣ ਨੂੰ ਮੈਂ ਪਿਛਲੇ ਪੰਦਰਾਂ ਸਾਲਾਂ ਤੋਂ ਜਾਣਦਾ ਹਾਂ। ਉਹ ਦਿੱਲੀ ਦੇ ਸਕੂਲਾਂ ਵਿਚ ਪੰਜਾਬੀ ਅਧਿਆਪਕ ਵਜੋਂ ਕੰਮ ਕਰਦੇ ਹਨ ਤੇ ਇਸੇ ਖੇਤਰ ਵਿਚ ਪੰਜਾਬੀ ਅਧਿਆਪਨ ਦੇ ਮੁਦਈ ਵਜੋਂ ਜਾਣੇ ਜਾਂਦੇ ਹਨ। ਲਿਬਾਸ ਉਨ੍ਹਾਂ ਦਾ ਠੇਠ ਨਾਮਧਾਰੀ, ਬੋਲੀ ਉਹਨਾਂ ਦੀ ਸਵੱਛ, ਆਪਣੇ ਬੋਲ ਦੇ ਪੱਕੇ। ਮੈਨੂੰ ਜਾਪਿਆ ਕਿ ਉਹਨਾਂ ਨੇ ਨਾਮਧਾਰੀ ਰਹਿਤ-ਬਹਿਤ ਨੂੰ ਹੀ ਪੰਜਾਬੀ ਅਧਿਆਪਨ ਦੇ ਖੇਤਰ ਵਿਚ ਉਤਾਰਿਆ ਹੈ। ਪੰਜਾਬੀਅਤ ਦੀ ਸੇਵਾ ਜਿਵੇਂ ਉਹਨਾਂ ਦੀ ਮਾਲਾ ਹੈ ਜਿਸ ਨੂੰ ਉਹ ਸਵਾਸ-ਸਵਾਸ ਫੇਰਦੇ ਰਹਿੰਦੇ ਹਨ। ਉਹ ਲੇਖਕ ਵੀ ਹਨ, ਇਸ ਗੱਲ ਦਾ ਜ਼ਿਕਰ ਉਹਨਾਂ ਕਦੀ ਨਹੀਂ ਕੀਤਾ। ਅਸਲ ਵਿਚ ਆਪਣੇ ਆਪ ਨੂੰ ਜਤਾਉਣਾ ਉਹਨਾਂ ਦੀ ਜੀਵਨ-ਜਾਚ ਦਾ ਹਿੱਸਾ ਨਹੀਂ।

ਇਹ ਪੁਸਤਕ ਉਹਨਾਂ ਇਕਾਗਰ ਲਗਨ ਅਤੇ ਅਟੁੱਟ ਸ਼ਰਧਾ ਨਾਲ ਲਿਖੀ ਹੈ। ਸ਼ਰਧਾ ਵਿਚ ਵੀ ਆਪਣੀ ਕਿਸਮ ਦਾ ਸੰਤੁਲਨ ਹੈ। ਇਹ ਪੁਸਤਕ ਲਿਖਣ ਲਈ ਉਹਨਾਂ ਆਪ ਵੀ ਖ਼ਾਸਾ ਅਧਿਐਨ ਕੀਤਾ ਹੈ, ਪਰ ਕਿਸੇ ਵੀ ਥਾਂ ਆਪਣੀ ਵਿਦਵਤਾ ਦਾ ਵਿਖਾਲਾ ਪਾਉਣ ਦੀ ਕੋਸ਼ਿਸ਼ ਨਹੀਂ ਕੀਤੀ। ਇਹੋ ਹੀ ਇਕ ਚੰਗੇ ਲੇਖਕ ਦੀ ਨਿਸ਼ਾਨੀ ਹੈ। ਉੱਤਮ ਲੇਖਕ ਲਈ ਸਤਿ ਅਤੇ ਸੁੰਦਰਤਾ ਉਸ ਤੋਂ ਬਾਹਰ ਸ੍ਰਿਸ਼ਟੀ ਵਿਚ ਫੈਲਿਆ ਹੈ ਜਿਸ ਨੂੰ ਉਹਨੇ ਆਪਣੇ ਅੰਦਰ ਲਿਜਾਣਾ ਹੁੰਦਾ ਹੈ। ਅਨਜਾਣ ਦੀ ਨਜ਼ਰ ਵਿਚ ਸਭ ਗੁਣ ਸਤਿਗੁਰੂ ਰਾਮ ਸਿੰਘ ਦੀ ਜ਼ਾਤ ਅਤੇ ਕਰਨੀ ਵਿਚ ਹਨ, ਲਿਖਤ ਇਹਨਾਂ ਗੁਣਾਂ ਦੇ ਨੇੜੇ ਢੁਕ ਕੇ ਬੈਠਣ ਦਾ ਉਪਰਾਲਾ ਹੈ। ਜੋ ਵੀ ਇਸ ਪੁਸਤਕ ਨੂੰ ਪੜ੍ਹੇਗਾ, ਉਹਨੂੰ ਇਕ ਮਹਾਂਪੁਰਖ ਦੇ ਨੇੜ ਦਾ ਅਹਿਸਾਸ ਹੋਵੇਗਾ। ਅਨਜਾਣ ਜੀ ਇਕ ਪਾਰਦਰਸ਼ੀ ਸ਼ੀਸ਼ੇ ਵਾਂਗ ਆਪਣੇ ਥਾਣੀ ਮਹਾਂਪੁਰਖਾਂ ਦੇ ਦਰਸ਼ਨ ਕਰਾ ਦੇਂਦੇ ਹਨ ਅਤੇ ਆਪਣੇ ਆਪ ਨੂੰ ਬਿਲਕੁਲ ਹੀ ਉਜਾਗਰ ਨਹੀਂ ਹੋਣ ਦੇਂਦੇ।

ਨਾਮਧਾਰੀ ਜੀਵਨ ਦੀ ਸਰਲਤਾ ਇਸ ਪੁਸਤਕ ਦੀ ਬੋਲੀ ਵਿਚ ਪ੍ਰਤੱਖ ਹੈ। ਬੋਲੀ ਸੁਗਮ, ਸੁਖੇਨ ਅਤੇ ਰਵਾਂ ਹੈ। ਇਹਨੂੰ ਪੜ੍ਹਨ ਲਗਿਆਂ ਕਿਤੇ ਵੀ ਦਿਮਾਗ ਉਪਰ ਭਾਰ ਪਾਉਣ ਦੀ ਲੋੜ ਮਹਿਸੂਸ ਨਹੀਂ ਹੁੰਦੀ। ਇਹਨੂੰ ਪੜ੍ਹਦਿਆਂ ਮੈਨੂੰ ਨਾਮਧਾਰੀ ਸਮਾਜ ਬਾਰੇ, ਉਹਦੇ ਸਭਿਆਚਾਰਕ ਤੇ ਸਦਾਚਾਰਕ ਪੱਖ ਬਾਰੇ, ਵਿਸ਼ੇਸ਼ ਕਰਕੇ ਇਸਤ੍ਰੀ-ਜਾਤੀ ਪ੍ਰਤੀ ਉਹਨਾਂ ਦੇ ਵਿਹਾਰ ਬਾਰੇ ਕਈ ਖ਼ੂਬਸੂਰਤ ਨੁਕਤੇ ਪ੍ਰਾਪਤ ਹੋਏ ਹਨ। ਇਸ ਪੁਸਤਕ ਵਿਚ ਬਹੁਤ ਕੁਝ ਹੈ, ਧਰਮ-ਸਾਧਨਾਂ, ਦੇਸ-ਭਗਤੀ, ਸਮਾਜ-ਸੇਵਾ ਅਤੇ ਜੀਵਨ ਦੇ ਹੋਰ ਵੀ ਅਨੇਕਾਂ ਪੱਖ ਸਾਦਗੀ ਅਤੇ ਸੰਜੀਦਗੀ ਨਾਲ ਪੇਸ਼ ਹੋਏ ਹਨ।

ਪੰਜਾਬੀ ਸਭਿਆਚਾਰ ਦੇ ਪਾਠਕਾਂ ਨੂੰ ਮੈਂ ਨਿਰਸੰਕੋਚ ਸਿਫ਼ਾਰਸ਼ ਕਰਦਾ ਹਾਂ ਕਿ ਉਹ ਇਸ ਪੁਸਤਕ ਨੂੰ ਸਹਿਜ ਭਾਵ ਨਾਲ ਪੜ੍ਹਨ। ਉਹਨਾਂ ਨੂੰ ਇਸ ਵਿਚ ਬਹੁਤ ਕੁਝ ਅਜੇਹਾ ਮਿਲੇਗਾ ਜਿਸ ਦੀ ਉਹਨਾਂ ਨੂੰ ਆਧੁਨਿਕ ਗੁੰਝਲਦਾਰ ਜੀਵਨ ਵਿਚ ਬੜੀ ਲੋੜ ਹੈ।

੧੯੯੬ ਈ: (ਸਭਹਨ ਕੇ ਸਿਰਮੌਰ ਪੁਸਤਕ ਦਾ ਮੁਖ ਬੰਦ)

# ਵਰਿਆਮ

ਨਵੰਬਰ ੧੯੯੮ ਜਿਲਦ--੨੪ ਅੰਕ—੧

ਤਤਕਰਾ



**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੮-੩-੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦.੦੦ ਰੁਪੈ |
| ਸਾਲਾਨਾ ਚੰਦਾ | ੧੦੦.੦੦ ,, |
| ਤਿੰਨ ਸਾਲ ਵਾਸਤੇ | ੨੫੦.੦੦ ,, |
| ਪੰਜ ਸਾਲ ਵਾਸਤੇ | ੪੦੦.੦੦ ,, |
| ਜੀਵਨ ਮੈਂਬਰ | ੮੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |


ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
ਸਾਮ੍ਹਣੇ ਸੈਂਟਰਲ ਟਾਊਨ
ਜਲੰਧਰ ੧੪੪੦੦੧

Office Address :
Monthly WARIAM
(Punjabi)
Ladowali Road,
Opp. Central Town,
Jalandhar-144001

ਫੋਨ—ਦਫਤਰ : ੨੨੨੫੪੩ Ph. 222543 (O)
ਘਰ : ੫੬੨੮੯ 56289 (R)

# ਨਵੇਂ ਸਾਲ ਵਿਚ ਪਰਵੇਸ਼

ਇਸ ਅੰਕ ਨਾਲ 'ਵਰਿਆਮ' ਚੌਵੀਵੇਂ ਸਾਲ ਵਿਚ ਪਰਵੇਸ਼ ਕਰ ਰਿਹਾ ਹੈ। ਇਸ ਵਾਸਤੇ ਇਸ ਛੋਟੇ ਅੰਕ ਦਾ ਅਪਣਾ ਹੀ ਮਹੱਤਵ ਹੈ। ਇਸ ਅੰਕ ਵਿਚ ਅਸੀਂ ਦੋ ਲੇਖ ਪਲੇਠੇ ਅੰਕ ਵਿਚੋਂ ਲੈ ਕੇ ਪ੍ਰਕਾਸ਼ਤ ਕੀਤੇ ਹਨ। ਇਸ ਤੋਂ ਅੰਦਾਜ਼ਾ ਲਗ ਜਾਂਦਾ ਹੈ ਕਿ ੨੪ ਸਾਲ ਪਹਿਲਾਂ ਸ਼ੁਰੂ ਹੋਏ ਵਰਿਆਮ ਦੇ ਕੇਹੋ ਜਿਹੇ ਲੇਖ ਸਨ। ਸ. ਪ੍ਰੀਤਮ ਸਿੰਘ ਕਵੀ ਜੀ ਤਾਂ ਵਰਿਆਮ ਨਾਲ ਸ਼ੁਰੂ ਤੋਂ ਜੁੜੇ ਹਨ। ਉਹਨਾਂ ਦੇ ਲੇਖ ਤੋਂ ਪ੍ਰਤੱਖ ਹੁੰਦਾ ਹੈ ਕਿ ਜਿਹੜੇ ਸਮਾਜਕ ਮਸਲੇ ਓਦੋਂ ਸਨ, ਉਹ ਅੱਜ ਵੀ ਕਾਇਮ ਹਨ। ਦਲਬੀਰ ਸਿੰਘ ਹੋਰੀਂ ਤਾਂ ਪੰਜਾਬੀ ਟ੍ਰਿਬਿਊਨ ਵਿਚ ਜਾਣ ਤੋਂ ਪਹਿਲਾਂ ਵਰਿਆਮ ਦੇ ਪੱਕੇ ਸਾਥੀ ਸਨ। ਉਹਨਾਂ ਦੇ ਇਹ ਵਿਅੰਗ ਲੇਖ ਦਿਲਚਸਪੀ ਨਾਲ ਪੜ੍ਹੇ ਜਾਂਦੇ ਸਨ। ਉਹ ਦੇਖਣਗੇ ਕਿ ਭਾਵੇਂ ਉਹਨਾਂ ਮਥਰਾ ਦੀਆਂ ਕੁੰਜੀਆਂ ਸਾਂਭ ਲਈਆਂ ਹਨ, ਪਰ ਗੋਕਲ ਨੂੰ ਜੰਦਰੇ ਨਹੀਂ ਵੱਜੇ। ਅੰਕ ਵਿਚ ਇਸ ਵਾਰ ਅਸੀਂ ਕੋਈ ਤਸਵੀਰ ਨਹੀਂ ਦੇ ਸਕੇ। ਤਸਵੀਰਾਂ ਲਾਉਣ ਦਾ ਵੱਖਰਾ ਚੱਕਰ ਹੁੰਦਾ ਹੈ, ਪਰ ਇਸ ਦਾ ਇਹ ਅਰਥ ਨਹੀਂ ਕਿ ਬਗੈਰ ਤਸਵੀਰ ਤੋਂ ਅੰਕ ਵਿਚ ਜਾਨ ਨਹੀਂ ਹੁੰਦੀ। ਪਾਠਕ ਆਪ ਅਨੁਭਵ ਕਰਨਗੇ—ਕਾਹਲੀ ਅੱਗੇ ਟੋਏ ਨਹੀਂ, ਬਹੁਤ ਸਾਫ਼-ਸ਼ਫ਼ਾਫ਼ ਹਰਿਆ-ਭਰਿਆ ਬਾਗ ਹੈ। ਪਾਠਕ ਵਲੋਂ ਮਿਲੀਆਂ ਅਸੀਸਾਂ ਅਤੇ ਸ਼ੁਭ ਕਾਮਨਾਵਾਂ ਦੇ ਆਸਰੇ ਅਸੀਂ ਚੌਵੀਵੇਂ ਸਾਲ 'ਚ ਪ੍ਰਵੇਸ਼ ਕਰ ਰਹੇ ਹਾਂ।

## *ਇਕ ਬੇਨਤੀ ਪਾਠਕਾਂ ਦੀ ਸੇਵਾ ਵਿਚ*

ਸਤਿਕਾਰਯੋਗ ਸੱਜਨੋਂ! ਸ਼ਾਇਦ ਤੁਹਾਨੂੰ ਅਨੁਮਾਨ ਨਾ ਹੋਵੇ ਕਿ 'ਵਰਿਆਮ' ਤਿਆਰ ਕਰਨ, ਛਾਪਣ ਤੇ ਤੁਹਾਡੇ ਤਕ ਪਹੁੰਚਾਣ ਤਕ ਕਿੰਨਾ ਤਰੱਦਦ ਕਰਨਾ ਪੈਂਦਾ ਹੈ ਅਤੇ ਕਿੰਨਾ ਖਰਚ ਆਉਂਦਾ ਹੈ। ਤੁਹਾਡੇ ਤੱਕ ਸੂਚਨਾ ਪਹੁੰਚਾਣ ਤੇ ਵੀ ਹੁਣ ਤੋਂ ਤਿਗੁਣਾ ਖਰਚ ਆਵੇਗਾ। ਅਸੀਂ ਤੁਹਾਥੋਂ ਇਹ ਹੀ ਮੰਗ ਕਰਦੇ ਹਾਂ ਕਿ ਆਪਣਾ ਬਕਾਇਆ ਚੰਦਾ ਵਕਤ ਉਤੇ ਜਾਂ ਵਕਤ ਤੋਂ ਪਹਿਲਾਂ ਭੇਜ ਦਿਆ ਕਰੋ। ਅਸੀਂ ਤਜਵੀਜ਼ ਇਹ ਵੀ ਕਰਾਂਗੇ ਕਿ ਚੰਦਾ ਇਕ ਸਾਲ ਦੀ ਬਜਾਏ ਜ਼ਿਆਦਾ ਸਾਲਾਂ ਦਾ ਭੇਜ ਦਿਆ ਕਰੋ ਤਾਂ ਨਿਤ ਨਿਤ ਦੀ ਕਾਗਜ਼ੀ ਕਾਰਵਾਈ ਤੋਂ ਨਜਾਤ ਮਿਲ ਸਕਦੀ ਹੈ। ਆਪਣੇ ਆਲੇ ਦੁਆਲੇ ਦੋਸਤਾਂ ਮਿੱਤਰਾਂ ਨੂੰ ਪ੍ਰੇਰਕੇ ਹੋਰ ਵੀ ਵਰਿਆਮ ਦੇ ਮੈਂਬਰ ਬਣਾਓ, ਇਹ ਤੁਹਾਡਾ ਭਾਰੀ ਸਹਿਯੋਗ ਹੋਵੇਗਾ।

## *ਬਦੇਸ਼ਾਂ ਵਿਚ ਬੈਠੇ ਮੈਂਬਰਾਂ ਦੀ ਸੇਵਾ ਵਿਚ*

ਇਕ ਖਾਸ ਬੇਨਤੀ ਬਦੇਸ਼ਾਂ ਵਿਚ ਵਸਦੇ ਮੈਂਬਰਾਂ ਦੀ ਸੇਵਾ ਵਿਚ ਹੈ। ਬਾਹਰ ਪਰਚਾ ਭੇਜਣ ਵਿਚ ਆਉਂਦਾ ਖਰਚ ਭਾਰਤ ਨਾਲੋਂ ਲਗ ਪਗ ਸੌ ਗੁਣਾਂ ਵਧ ਆਉਂਦਾ ਹੈ। ਜੇ ਆਪ ਨੂੰ ਪਰਚਾ ਨਹੀਂ ਪੁਜਦਾ ਤਾਂ ਤੁਸੀਂ ਨਾਰਾਜ਼ ਹੁੰਦੇ ਹੋ ਅਤੇ ਜੇ ਸਾਨੂੰ ਚੰਦਾ ਨਹੀਂ ਪੁਜਦਾ ਤਾਂ ਅਸੀਂ ਬਰਦਾਸ਼ਤ ਨਹੀਂ ਕਰ ਸਕਦੇ। ਅਸੀਂ ਆਪ ਸਦਾ ਤੁਹਾਡੇ ਕੋਲ ਆ ਨਹੀਂ ਸਕਦੇ। ਬਹੁਤ ਸਾਰੇ ਬਦੇਸ਼ਾਂ ਵਿਚ ਵਸਦੇ ਮੈਂਬਰਾਂ ਦੇ ਚੰਦੇ ਸਮਾਪਤ ਹੋ ਚੁੱਕੇ ਹਨ। ਭਾਰਤ ਵਿਚ ਤਾਂ ਇਹ ਗੱਲ ਹੁੰਦੀ ਰਹਿੰਦੀ ਹੈ ਪਰ ਬਦੇਸ਼ ਵਿਚ ਨਿਸਚਿਤ ਸਮੇਂ ਤੋਂ ਬਾਦ ਬਗੈਰ ਚੰਦੇ ਦੇ ਪਰਚਾ ਭੇਜਣਾ ਸੰਭਵ ਨਹੀਂ ਹੁੰਦਾ। ਸਾਡੇ ਕੋਲ ਇਕਲੇ ਇਕਲੇ ਮੈਂਬਰ ਨੂੰ ਚਿੱਠੀਆਂ ਪਾਉਣ ਦਾ ਵੀ ਅਜੇ ਪਰਬੰਧ ਨਹੀਂ। ਸੋ ਪਿਆਰਿਓ ਮਿਲਵਰਤਨ ਦੇਵੋ ਅਤੇ ਆਪ ਹੀ ਚੰਦੇ ਭਿਜਦਾ ਦਿਓ। ਜੇ ਸਾਡੇ ਵਲੋਂ ਕੋਈ ਸੱਜਨ ਤੁਹਾਡੇ ਤਕ ਪਹੁੰਚ ਕਰੇ ਤਾਂ ਉਸਨੂੰ ਤੁਰੰਤ ਚੰਦਾ ਦੇ ਦਿਓ। ਘੱਟੋ ਘੱਟ ਸਾਨੂੰ ਸੂਚਨਾ ਤਾਂ ਦੇ ਦਿਓ ਪੱਤਰ ਲਿਖ ਕੇ ਕਿ ਚੰਦਾ ਭਿਜਵਾ ਰਹੇ ਹੋ ਜਾਂ ਨਹੀਂ। ਇਸ ਨਾਲ ਸਾਡੀ ਬਹੁਤ ਮਦਦ ਹੋਵੇਗੀ ਅਤੇ ਆਪ ਦੀ ਬਹੁਤ ਬਹੁਤ ਮਿਹਰਬਾਨੀ ਹੋਵੇਗੀ।

## *ਸੰਤ ਦਲੀਪ ਸਿੰਘ ਨਾਮਧਾਰੀ ਨੂੰ ਸਦਮਾ*

ਨਾਮਧਾਰੀ ਵਿਦਿਅਕ ਜੱਥੇ ਦੇ ਸਾਬਕਾ ਪ੍ਰਧਾਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ ਦੇ ਚੇਅਰਮੈਨ ਸੰਤ ਦਲੀਪ ਸਿੰਘ ਨਾਮਧਾਰੀ ਜੀ ਦੀ ਜੀਵਨ ਸਾਥਨ ਬੀਬੀ ਰਜਵੰਤ ਕੌਰ ਸਾਬਕਾ ਪ੍ਰਿੰਸੀਪਲ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਮਿਤੀ ੨੦ ਅਕਤੂਬਰ ੧੯੯੮ ਨੂੰ ਆਪਣੀ ਸੰਸਾਰ ਯਾਤਰਾ ਪੂਰੀ ਕਰ ਗਏ ਹਨ। ਉਹਨਾਂ ਦੇ ਜਾਣ ਨਾਲ ਸੰਤ ਦਲੀਪ ਸਿੰਘ ਅਤੇ ਪਰਿਵਾਰ ਨੂੰ ਬਹੁਤ ਘਾਟਾ ਪਿਆ ਹੈ ਅਸੀਂ ਸਮਝਦੇ ਹਾਂ ਕਿ ਇਹ ਪੰਥਕ ਘਾਟਾ ਹੈ। ਸੰਤ ਦਲੀਪ ਸਿੰਘ ਜੀ ਦੇ ਗਮ ਵਿਚ ਅਸੀਂ ਸ਼ਾਮਲ ਹੁੰਦੇ ਹੋਏ ਵਿਛੜੀ ਜੀਵ ਆਤਮਾ ਲਈ ਅਰਦਾਸ ਕਰਦੇ ਹਾਂ।

**—ਜਗਦੀਸ਼ ਸਿੰਘ**

# ਚੌਵੀਵੇਂ ਵਰ੍ਹੇ ਦੀ ਸਰਦਲ 'ਤੇ

—ਜਗਦੀਸ਼ ਸਿੰਘ

'ਵਰਿਆਮ' ਦੀਆਂ ਪਿਛਲੀਆਂ ਜਿਲਦਾਂ ਫੋਲਦਿਆਂ ਇਕ ਅਨੋਖਾ ਅਹਿਸਾਸ ਹੋ ਰਿਹਾ ਸੀ। ੨੩ ਸਾਲ ਪਹਿਲਾਂ ਜਦੋਂ ਅਸੀਂ ਵਰਿਆਮ ਕਢਿਆ ਤਾਂ ਐਮਰਜੈਂਸੀ ਦੇ ਪਰਛਾਵੇਂ ਨੇ ਇਸ ਦਾ ਪਹਿਲਾ ਅੰਕ ਕੁਝ ਪਹਿਲਾਂ ਹੀ ਕਢਵਾ ਦਿਤਾ। ਸੰਨ ੧੯੭੬ ਦੇ ਸ਼ੁਰੂ ਦੀ ਬਜਾਏ ਨਵੰਬਰ ੧੯੭੫ ਵਿਚ ਹੀ ਅਸੀਂ ਸ੍ਰੀਗਣੇਸ਼ ਕਰ ਦਿਤਾ ਸੀ। ਪੰਜਾਬੀ ਪਰਚਿਆਂ, ਸਣੇ ਧਾਰਮਕ ਪਰਚਿਆਂ ਦੀ ਬਾਲ ਜਵਾਨ ਅਵਸਥਾ ਵਿਚ ਹੀ ਮੌਤ ਹੁੰਦੀ ਆਈ ਹੈ। ਅਸਾਂ ਵੀ ਸਦਾ ਮੌਤ ਨੂੰ ਯਾਦ ਰਖਿਆ ਹੈ। ਇਸ ਵਿਚ ਪਰਚੇ ਦੀ ਮੌਤ ਵੀ ਸ਼ਾਮਲ ਹੈ। ਅੱਜ ਜਦੋਂ ਪਿਛਲ ਝਾਤ ਮਾਰ ਰਹੇ ਹਾ ਤਾਂ ਲਗਦਾ ਹੈ ਬੀਤਿਆ ੨੩ ਸਾਲ ਦਾ ਸਮਾਂ ਅਜੇ ਕਲ੍ਹ ਦੀ ਹੀ ਗੱਲ ਹੈ। ਪਰ ੨੩ ਸਾਲ ਦਾ ਬੱਚਾ ਤਾਂ ਵਿਆਹ ਵੀ ਦਿਤਾ ਜਾਂਦਾ ਹੈ। ਜ਼ਿੰਦਗੀ ਦੀ ਤੇਜ਼ ਚਾਲ ਉਂਝ ੨੩ ਸਾਲਾਂ ਨੂੰ ਕੀ ਸਮਝਦੀ ਹੈ।

ਵਰਿਆਮ ਦੇ ਵਰਕੇ ਫਰੋਲਦਿਆਂ ਇਕ ਮਸ਼ਹੂਰ ਸੱਜਨ ਨੇ ਨੱਕ ਚੜ੍ਹਾਇਆ ਕਿ ਇਹਦੇ ਵਿਚ ਤਾਂ ਇਸ਼ਤਿਹਾਰ ਲੱਗੇ ਹੁੰਦੇ ਹਨ। ਉਨ੍ਹਾਂ ਦੀ ਹਦਾਇਤ ਸੀ ਕਿ ਇਸ ਵਿਚ ਇਸ਼ਤਿਹਾਰ ਨਹੀਂ ਲੱਗਣੇ ਚਾਹੀਦੇ। ਉਨ੍ਹਾਂ ਦੀ ਗੱਲ ਸੁਣਕੇ ਸਾਨੂੰ ਸ਼ਿੱਦਤ ਨਾਲ ਅਹਿਸਾਸ ਹੋਇਆ ਕਿ ਜੇ ਇਹ ਇਸ਼ਤਿਹਾਰ ਨਾ ਹੁੰਦੇ ਤਾਂ ਵਰਿਆਮ ਦੇ ਅੰਤਮ ਸੁਆਸ ਕਦੋਂ ਦੇ ਨਿਕਲ ਗਏ ਹੁੰਦੇ। ਇਹ ਵੀ ਅਹਿਸਾਸ ਹੋਇਆ ਕਿ ਅਸਾਂ ਆਪਣੇ ਮਿਹਰਬਾਨਾਂ ਦਾ ਕਦੇ ਜ਼ਿਕਰ ਹੀ ਨਹੀਂ ਕੀਤਾ। ਭਾਵੇਂ ਉਹ ਨਹੀਂ ਚਾਹੁੰਦੇ, ਪਰ ਸਾਡੀ ਘੌਲ ਦੀ ਵੀ ਹੱਦ ਹੋ ਗਈ ਹੈ।

'ਵਰਿਆਮ' ਨੂੰ ਇਸਦੇ ਦੋਸਤਾਂ ਮਿੱਤਰਾਂ ਦਾ ਸਹਿਯੋਗ ਯੱਥਾ ਸ਼ਕਤ ਮਿਲਦਾ ਰਿਹਾ ਹੈ। ਉਹਨਾਂ ਦੀਆਂ ਆਸਾਂ ਦੇ ਹਾਣ ਦੇ ਹੋਣ ਵਾਸਤੇ ਹੀ ਅਸੀਂ ਕੁਝ ਜਤਨ ਕਰਦੇ ਰਹੇ ਹਾਂ। ਬਹੁਤ ਸਾਰੇ ਮਿੱਤਰ ਐਸੇ ਹਨ ਜਿਨ੍ਹਾਂ ਬਾਰੇ ਇਹ ਕਿਹਾ ਜਾ ਸਕਦਾ ਹੈ ਕਿ—

ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥

ਅਤੇ ਪਿਛਲੀਆਂ ਜਿਲਦਾਂ ਫੋਲਦਿਆਂ ਇਹ ਗੱਲ ਉੱਭਰਕੇ ਸਾਹਮਣੇ ਆਈ ਹੈ।

'ਵਰਿਆਮ' ਦੇ ਪਲੇਠੇ ਅੰਕ ਵਿਚ ਹੀ ਦੋ ਇਸ਼ਤਿਹਾਰ ਲਗੇ ਸਨ—ਇਕ ਸੀ 'ਮਾਡਰਨ ਗੰਨ ਵਰਕਸ' ਜੰਮੂ ਦਾ ਅਤੇ ਇਕ ਸੀ 'ਫਰੀ ਇੰਡੀਆ ਗੰਨ ਫੈਕਟਰੀ' ਜੰਮੂ ਦਾ। ਇਹਨਾਂ ਦੋਵਾ ਫਰਮਾਂ ਦੇ ਇਸ਼ਤਿਹਾਰ ਅੱਜ ਵੀ 'ਵਰਿਆਮ' ਦਾ ਸ਼ਿੰਗਾਰ ਹਨ। ਹਾਲਾਤ ਦੀ ਮਜਬੂਰੀ ਕਾਰਨ ਕੁਝ ਸਮਾਂ ਇਹ 'ਵਰਿਆਮ' ਵਿਚੋਂ ਗੈਰ-ਹਾਜ਼ਰ ਵੀ ਰਹੇ ਅਤੇ ਇਵੇਂ ਲਗਦਾ ਸੀ ਕਿ ਇਹ ਗੈਰਹਾਜ਼ਰੀ ਸਦੀਵੀ ਹੋ ਜਾਏਗੀ, ਪਰ ਸਾਡੇ ਸਨੇਹੀਆਂ, ਮਿੱਤਰਾਂ ਭਰਾਵਾਂ ਨੇ ਸਾਡੇ ਅਨੁਮਾਨ ਗਲਤ ਕਰ ਦਿਤੇ। ਫਰੀ ਇੰਡੀਆ ਗਨ ਫੈਕਟਰੀ ਵਿਚ ਪਹਿਲਾਂ ਸੰਤ ਸਾਧਾ ਸਿੰਘ ਸਰਵੇਸਰਵਾ ਸਨ। ਮੁਢਲਾ ਇਸ਼ਤਿਹਾਰ ਉਹਨਾਂ ਆਸ ਤੋਂ ਵਧ ਦਿਤਾ ਸੀ। ਉਸ ਤੋਂ ਬਾਦ ਸ. ਕਰਤਾਰ ਸਿੰਘ ਜੋ ਸੰਤ ਸਾਧਾ ਸਿੰਘ ਦੇ ਛੋਟੇ ਭਰਾ ਹਨ ਅਤੇ ਫੈਕਟਰੀ ਦੇ ਲਾਇਸੈਂਸ ਹੋਲਡਰ ਉਹੋ ਹੀ ਹਨ, ਉਹਨਾਂ ਤਾਂ ਰੈਗੂਲਰ ਇਸ਼ਤਿਹਾਰ ਜਾਰੀ ਕਰ ਦਿਤਾ। ਕੁਝ ਸਮਾਂ ਇਸ ਅਦਾਰੇ ਤੇ ਅਨਿਸਚਤਤਾ ਦੇ ਬੱਦਲ ਛਾਏ ਰਹੇ ਅਤੇ ਲਗਦਾ ਸੀ 'ਵਰਿਆਮ' ਨੂੰ ਸਹਾਇਤਾ ਵਾਲਾ ਸਿਲਸਿਲਾ ਰੁਕ ਜਾਵੇਗਾ। ਸ. ਕਰਤਾਰ ਸਿੰਘ ਹੋਰਾਂ ਨਵੇਂ ਸਿਰੇ ਤੋਂ ਕਾਰੋਬਾਰ ਸੈਟ ਕੀਤਾ ਤਾਂ ਉਹਨਾਂ 'ਵਰਿਆਮ' ਨੂੰ ਸਹਾਇਤਾ ਮੁੜ ਚਾਲੂ ਕਰ ਦਿਤੀ। ਅੱਜ ਕਲ੍ਹ ਉਹ ਜੰਮੂ ਦੀ ਨਾਮਧਾਰੀ ਸੰਗਤ ਦੇ ਮਾਨਯੋਗ ਪ੍ਰਧਾਨ ਹਨ। ਉਹਨਾਂ ਉਥੇ ਆਲੀਸ਼ਾਨ ਧਰਮਸਾਲਾ ਵੀ ਬਣਵਾਈ ਹੈ। ਕਾਰੋਬਾਰ ਸਯੋਗ ਸਪੁਤਰਾਂ ਦੇ ਹੱਥ ਹੈ। ਇਹ ਨੌਜਵਾਨ ਅਗੇ ਨਾਲੋਂ ਵੀ ਸਾਡੀ ਬਹੁਤ ਇਜ਼ਤ ਕਰਦੇ ਹਨ। ਆਪਣੇ ਪਿਤਾ ਸ੍ਰੀ ਨਾਲ ਸਾਡੀ ਪੁਰਾਣੀ ਸੰਗਤ ਹੋਣ ਕਰਕੇ ਵੀ ਅਤੇ ਸਾਡੇ ਕਾਰਜ ਦੀ ਪਵਿਤਰਤਾ ਕਰਕੇ ਵੀ। ਇਹਨਾਂ ਚੋਂ ਇਕ ਭਰਾ ਬਹੁਤ ਹੋਣਹਾਰ ਕੁਲਵਿੰਦਰ ਸਿੰਘ 'ਕਾਕਾ' ਪਿਛਲੇਰੇ ਸਾਲ ਅਚਾਨਕ ਸਦੀਵੀਂ ਵਿਛੋੜਾ ਦੇ ਗਿਆ ਸੀ। ਪਰਿਵਾਰ ਲਈ ਅਸਹਿ ਸਦਮਾ ਸੀ ਪਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਐਨ ਵੇਲੇ ਸਿਰ ਜ਼ਬਰਦਸਤ ਧਿਰ ਬਣਕੇ ਪਰਿਵਾਰ ਨੂੰ ਖੜ੍ਹਾ ਕਰ ਦਿਤਾ। ਹੁਣ ਤਿੰਨ ਭਰਾ ਗੁਰਬੀਰ ਸਿੰਘ, ਹਰਵਿੰਦਰ ਸਿੰਘ ਅਤੇ ਸਰਨਜੀਤ ਸਿੰਘ ਆਪਣੇ ਪਿਤਾ ਸ. ਕਰਤਾਰ ਸਿੰਘ ਜੀ ਦੀ ਆਗਿਆ ਵਿਚ ਕਾਰੋਬਾਰ ਨੂੰ ਸਫਲਤਾ ਸਹਿਤ ਚਲਾ ਰਹੇ ਹਨ ਅਤੇ 'ਵਰਿਆਮ' ਵਾਸਤੇ ਵੀ ਵਿਸ਼ੇਸ਼ ਸਨੇਹ ਅਤੇ ਪਿਆਰ ਰਾਖਵਾਂ ਰਖ ਰਹੇ ਹਨ।

'ਮਾਡਰਨ ਗੰਨ ਵਰਕਸ' ਵਾਲੇ ਸ. ਕੁਲਦੀਪ ਸਿੰਘ ਜੀ ਸਾਡੇ ਬੜੇ ਸਨੇਹੀ ਅਤੇ ਸਾਥੀ ਸਨ। ਉਹ ਨਾਮਧਾਰੀ ਵਿਦਿਅਕ ਜੱਥਾ ਜੰਮੂ ਦੇ ਪਹਿਲੇ ਪ੍ਰਧਾਨ ਸਨ ਅਤੇ ਸੰਪਾਦਕ ਵਰਿਆਮ ਸਕੱਤਰ। ਉਹਨਾਂ ਅੰਦਰ ਚੰਗੇ ਕੰਮਾਂ ਅਤੇ ਗੁਰ

ਘਰ ਲਈ ਪਿਆਰ ਸਭ ਬੰਨੇ ਟੱਪ ਚੁੱਕਾ ਸੀ। ਸਮੇਂ ਦੇ ਚੱਕਰ ਵਡਿਆਂ ਵਡਿਆਂ ਤੇ ਆਉਂਦੇ ਹਨ। ਅਤੇ ਉਹਨਾਂ ਉਤੇ ਵੀ ਉਤਾਰ ਚੜ੍ਹਾਅ ਆਏ, ਪਰ ਜਰਦੇ ਰਹੇ। ਉਨ੍ਹਾਂ ਦੀ ਅਕਾਲ ਮ੍ਰਿਤੂ ਸਮੇਂ ਭਾਰੀ ਖੱਪਾ ਪੈ ਗਿਆ। 'ਵਰਿਆਮ' ਦੀ ਦੋਸਤੀ ਦੀ ਡੋਰ ਵੀ ਅੱਧ ਅਸਮਾਨ ਵਿਚ ਟੁੱਟ ਗਈ ਲਗੀ।

ਪਰ ਉਹਨਾਂ ਦੇ ਹੋਣਹਾਰ ਸਪੁੱਤਰਾਂ ਨੇ ਕਾਰੋਬਾਰ ਨੂੰ ਮੁੜ ਸਥਾਪਤ ਕੀਤਾ। ਆਪਣੇ ਨੇਕ ਪਿਤਾ ਦੀਆਂ ਕੁਝ ਲੈਣਦਾਰੀਆਂ ਅਤੇ ਦੇਣਦਾਰੀਆਂ ਆਪਣੀ ਮਾਤਾ ਦੀ ਆਗਿਆ ਵਿਚ ਸਫਲਤਾ ਨਾਲ ਨਜਿਠੀਆਂ ਅਤੇ ਕਾਰੋਬਾਰ ਨੂੰ ਮੁੜ ਦੌੜਾਇਆ ਹੈ। ਇਹਨਾਂ 'ਚੋਂ ਵੱਡਾ ਸਪੁੱਤਰ ਤਾਂ ਧਾਰਮਿਕ ਭਾਵਨਾਵਾਂ ਨਾਲ ਏਨਾ ਓਤ ਪੋਤ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਜੰਮੂ ਖੇਤਰ ਵਾਸਤੇ ਸੂਬਾ ਨਿਯੁਕਤ ਕਰਕੇ ਮਾਨ ਬਖਸ਼ਿਆ ਹੈ। ਸੂਬਾ ਸੁਖਦੇਵ ਸਿੰਘ ਇਸ ਵੇਲੇ ਬਹੁਤ ਸਫਲ ਕਾਰੋਬਾਰੀ ਅਤੇ ਉਸਤੋਂ ਵਧ ਸਫਲ ਸੂਬਾ ਹਨ। ਸ. ਕਰਤਾਰ ਸਿੰਘ ਪ੍ਰਧਾਨ ਜੀ ਨਾਲ ਸੂਬਾ ਸੁਖਦੇਵ ਸਿੰਘ ਇਕ ਅਜ਼ੀਜ਼ ਵਾਂਗ ਚਲਦੇ ਹੋਏ ਰਲ ਕੇ ਬਹੁਤ ਸਫਲ ਪ੍ਰੋਗਰਾਮ, ਮੇਲੇ ਅਤੇ ਹੋਰ ਆਯੋਜਨ ਕਰ ਚੁੱਕੇ ਹਨ ਅਤੇ ਸਾਰੀ ਸੰਗਤ ਦਾ ਮਿਸਾਲੀ ਸਮਰਥਨ ਹਾਸਲ ਕੀਤਾ ਹੋਇਆ ਹੈ। 'ਵਰਿਆਮ' ਰਸਾਲੇ ਵਾਸਤੇ ਉਚੇਚਾ ਸਨੇਹ ਅਤੇ ਸੰਪਾਦਕ ਵਰਿਆਮ ਲਈ ਇਸ ਤੋਂ ਵੀ ਉਚੇਚਾ ਮਾਣ ਸਤਿਕਾਰ ਸੂਬਾ ਸੁਖਦੇਵ ਸਿੰਘ ਨੇ ਰਾਖਵਾਂ ਰਖਿਆ ਹੈ। ਇਹਨਾਂ ਦੇ ਛੋਟੇ ਭਰਾ ਸ. ਹਰਜਿੰਦਰ ਸਿੰਘ ਲਵਲੀ ਅਤੇ ਸ. ਬਲਵਿੰਦਰ ਸਿੰਘ ਬਿੰਦਰ ਇਹਨਾਂ ਦਾ ਸਦਾ ਸਾਥ ਦਿੰਦੇ ਹਨ।

ਦਸੰਬਰ ੧੯੭੫ ਵਿਚ ਚੰਡੀਗੜ੍ਹ ਦੇ ਲਾਗੇ ਮਟੌਰ ਵਿਚ ਕਾਂਗਰਸ ਦਾ ਸੈਸ਼ਨ ਸੀ। ਉਥੇ ਹਥਲੇ ਸਾਮਾਨ ਦੀ ਬਹੁਤ ਪੜਤਾਲ ਅਤੇ ਫੋਲਾਫਾਲੀ ਹੁੰਦੀ ਸੀ। ਪੰਡਾਲ ਵਿਚ ਬੈਠਿਆਂ ਸਕਿਓਰਟੀ ਵਾਲਿਆਂ ਸਾਡੇ ਬੈਗ ਨੂੰ ਸ਼ੁਰੂ ਵਿਚ ਫੋਲਿਆ। ਉਸ ਵਿਚ 'ਵਰਿਆਮ' ਦਾ ਦੂਸਰਾ ਹੀ ਅੰਕ ਦਸੰਬਰ ੧੯੭੫ ਦਾ ਗੁਰੂ ਤੇਗ ਬਹਾਦਰ ਅੰਕ ਸੀ। ਹੁਣ ਸਕਿਓਰਟੀ ਵਾਲਾ ਇਕੱਲਾ ਇਕੱਲਾ ਸਿਪਾਹੀ ਇਸ ਅੰਕ ਨੂੰ ਪੜ੍ਹਣ ਲਈ ਕਾਪੀਆਂ ਮੰਗਣ ਲਗ ਪਿਆ। ਇਹ ਹੀ ਅੰਕ ਸੰਤ ਮੰਗਲ ਸਿੰਘ ਦੇ ਘਰ ਇਕ ਨੌਜਵਾਨ ਨੇ ਵੇਖਿਆ। ਮਾੜੀ ਮਾੜੀ ਦਾੜ੍ਹੀ ਵਾਲੇ ਇਸ ਗੋਰੇ ਨਛੋਹ ਨਾਮਧਾਰੀ ਜੁਆਨ ਨੇ ਸਾਨੂੰ ਪ੍ਰੇਰਿਆ ਕਿ ਤੁਸੀਂ ਇਕ ਵਾਰ ਸਾਡੇ ਘਰ ਦਿੱਲੀ ਜ਼ਰੂਰ ਆਵੋ। ਇਹ ਨੌਜਵਾਨ ਨਾਮਧਾਰੀ ਪੰਥ ਦੀ ਮਸ਼ਹੂਰ ਹਸਤੀ, ਸੇਵਾ ਅਤੇ ਸਖਾਵਤ ਦਾ ਸਰੂਪ ਸ. ਸੇਵਾ ਸਿੰਘ ਤੰਬੂਆਂ ਵਾਲਿਆਂ ਦਾ ਸਪੁੱਤਰ ਭੁਪਿੰਦਰ ਸਿੰਘ ਸੀ। ਦਿੱਲੀ ਵਿਚ ਜਮਨਾ ਪਾਰ ਕ੍ਰਿਸ਼ਨ ਨਗਰ ਉਨ੍ਹਾਂ ਦੇ ਘਰ ਅਸੀਂ ਝਕਦੇ ਝਕਦੇ ਗਏ। ਉਨ੍ਹਾਂ ਸਾਡਾ ਭਰਵਾਂ ਸੁਆਗਤ ਹੀ ਨਾ ਕੀਤਾ ਕੀਤਾ ਸਗੋਂ ਸਾਡੀ ਆਸ ਤੋਂ ਕਿਤੇ ਵਧ ਉਨ੍ਹਾਂ ਸਹਿਯੋਗ ਦਿਤਾ। ਸ. ਸੇਵਾ ਸਿੰਘ ਦਾ ਕਥਨ ਸੀ ਪੈਸੇ ਦੀ ਥੋੜ ਕਾਰਨ 'ਵਰਿਆਮ' ਬੰਦ ਨਹੀਂ ਹੋਣਾ ਚਾਹੀਦਾ। ਭੁਪਿੰਦਰ ਸਿੰਘ ਨਾਲ ਤਾਂ ਬਹੁਤ ਦੋਸਤਾਨਾ ਰਿਸ਼ਤਾ ਬੱਝ ਗਿਆ ਕਿਉਂਕਿ ਭੁਪਿੰਦਰ ਸਿੰਘ ਨੂੰ ਸਾਹਿਤ ਅਤੇ ਕਲਾ ਨਾਲ ਲਗਾਓ ਵੀ ਹੈ। ਉਹ ਪੜ੍ਹਦਾ ਵੀ ਬਾਰੀਕੀ ਨਾਲ ਹੈ। ਪਰ 'ਵਰਿਆਮ' ਵਾਸਤੇ ਇਹਨਾਂ ਦੇ ਭਰੋਸੇ ਦੇ ਬਾਵਜੂਦ ਵੀ ਇਕ ਵਾਰ ਬਹੁਤ ਹੀ ਗਾੜ੍ਹਾ ਸੰਕਟ ਆ ਗਿਆ—ਅਣਕਿਆਸਿਆ ਅਣਚਾਹਿਆ। ਸੰਨ ੧੯੮੪ ਦੇ ਦਿੱਲੀ ਵਿਚਲੇ ਘਲੂਘਾਰੇ ਵਿਚ ਇਸ ਪਰਿਵਾਰ ਦਾ ਸਾਰਾ ਕੁਝ ਨਸ਼ਟ ਕਰ ਦਿਤਾ ਗਿਆ। ਇਹ ਤੰਬੂਆਂ ਕਨਾਤਾਂ ਅਤੇ ਫਰਨੀਚਰ ਦੇ ਥੋਕ ਨਿਰਮਾਤਾ ਅਤੇ ਵਿਕਰੇਤਾ ਸਨ। ਸਾਰੇ ਭਾਰਤ ਵਿਚ ਕਾਰੋਬਾਰ ਹੈ। ਦਿੱਲੀ ਵਿਚ ਇਹ ਮਿਥ ਕੇ ਨਿਸ਼ਾਨਾ ਬਣਾਏ ਗਏ। ਸਮੇਤ ਇਹਨਾਂ ਦੇ ਘਰਾਂ ਦੇ ਸਭ ਫੈਕਟਰੀਆਂ ਫੂਕ ਦਿਤੀਆਂ ਗਈਆਂ। ਇਹਨਾਂ ਦੀਆਂ ਜਾਨਾ ਬਚ ਜਾਣੀਆਂ ਕਰਾਮਾਤ ਤੋਂ ਘਟ ਨਹੀਂ ਸੀ। ਭੁਪਿੰਦਰ ਦੇ ਮਨ ਤੇ ਕਾਫੀ ਜ਼ਖਮ ਹੋਇਆ। ਉਸ ਦੀ ਜੀਵਨ ਧਾਰਾ ਬਦਲ ਗਈ। ਸਹਿਜਧਾਰੀ ਸਰੂਪ ਉਸ ਦੀ ਅੰਦਰਲੀ ਬਗਾਵਤ ਦਾ ਪ੍ਰਤਿਕਰਮ ਸੀ। ਇਸ ਹਾਲਤ ਵਿਚ 'ਵਰਿਆਮ' ਕਿਥੇ ਤੇ ਹੋਰ ਗੱਲਾਂ ਬਾਤਾਂ ਕਿਥੇ? ਅਸੀਂ ਦਿੱਲੀ ਜਾ ਕੇ ਮਿਲੇ ਤਾਂ ਭੁਪਿੰਦਰ ਨੇ ਰੋ ਰੋ ਕੇ ਵੇਦਨਾ ਦਸੀ। ਆਪਣੇ ਪਰਾਇਆਂ ਸਭ ਦੀਆਂ ਵਧੀਕੀਆਂ ਵਿਰੁਧ ਉਸ ਦਾ ਰੋਹ ਠੱਲਿਆ ਨਹੀਂ ਸੀ ਜਾਂਦਾ। ਉਹਨੇ ਆਪ ਸਾਨੂੰ ਸੁਆਹ ਹੋਈਆਂ ਫੈਕਟਰੀਆਂ ਦੇ ਗੋਦਾਮ ਵਿਖਾਏ। ਅਗਲੇ ਕਾਰੋਬਾਰ ਦਾ ਕੋਈ ਭਵਿਖ ਹੈ ਹੀ ਨਹੀਂ ਸੀ। ਅਤੇ ਮਦਦ ਦੀ ਆਸ ਤਾਂ ਇਕ ਪਾਸੇ ਆਪਣੇ ਦਿਤੇ ਪੈਸਿਆਂ ਦੀ ਵਾਪਸੀ ਦੀ ਵੀ ਕੋਈ ਆਸ ਨਹੀਂ ਸੀ। ਸਾਨੂੰ ਪੱਕਾ ਯਕੀਨ ਹੋ ਗਿਆ ਸੀ ਕਿ ਇਸ ਸੁਆਹ ਦੇ ਢੇਰ ਨਾਲ ਹੀ 'ਵਰਿਆਮ' ਦਾ ਸਬੰਧ ਵੀ ਸੁਆਹ ਹੋ ਗਿਆ ਹੈ। ਜਦੋਂ ਭੁਪਿੰਦਰ ਨੇ ਅਧਿਕਾਰ ਨਾਲ ਕਿਹਾ ਕਿ "ਸਾਡਾ ਭਾਵੇਂ ਸਭ ਕੁਝ ਭਸਮ ਹੋ ਗਿਆ ਹੈ ਪਰ ਅਸੀਂ 'ਵਰਿਆਮ' ਦੀ ਪਾਈ ਪਾਈ ਦੇਣੀ ਹੈ ਅਤੇ ਇਹਨੂੰ ਨਹੀਂ ਮਰਨ ਦੇਣਾ ਇਹ ਤੁਸੀਂ ਭਰੋਸਾ ਰੱਖੋ।" ਦਸੋ ਹੈ ਇਹਦੇ ਮੁਕਾਬਲੇ ਦੀ ਗੱਲ!

ਕਿਥੇ ਤੇ ਲੋਕ ਸਭ ਕੁਝ ਹੁੰਦਿਆਂ ਸੁੰਦਿਆਂ ਛਪੇ ਇਸ਼ਤਿਹਾਰਾਂ ਦੀਆਂ ਰਕਮਾਂ ਡਕਾਰ ਜਾਂਦੇ ਹਨ ਅਤੇ ਕਿਥੇ

ਆਪਣਾ ਸਭ ਕੁਝ ਗੁਆ ਕੇ ਵੀ ਸ਼ਹਿਨਸ਼ਾਹੀ ਨਹੀਂ ਛੱਡੀ। ਸ. ਸੇਵਾ ਸਿੰਘ ਦਾ ਮਸ਼ਹੂਰ ਕਥਨ ਹੈ ਕਿ ਅਸੀਂ ਤਾਂ ਵੱਧ ਤੋਂ ਵਧ ਖਰਚ ਵਿਚ ਯਕੀਨ ਰਖਦੇ ਹਾਂ। ਆਮਦਨ ਸਤਿਗੁਰੂ ਦੇਵੇਗਾ। ਇਹ ਜਜ਼ਬਾ ਉਹਨਾਂ ਦੇ ਸਪੁੱਤਰਾਂ 'ਚ ਹੈ, ਉਹਨਾਂ ਦੇ ਕਾਰੋਬਾਰੀ ਸਾਥੀ ਭਾਣਜੇ ਸ. ਮਨਮੋਹਨ ਸਿੰਘ ਵਿਚ ਵੀ। ਸ. ਮਨਮੋਹਨ ਸਿੰਘ ਨਾਮਧਾਰੀ ਪੰਥ ਦੇ ਰਾਜ ਰਿਸ਼ੀ ਪੰਥ ਰਤਨ ਮਾਸਟਰ ਨਿਹਾਲ ਸਿੰਘ ਹੋਰਾਂ ਤੇ ਵੱਡੇ ਸਪੁੱਤਰ ਹਨ। ਸੰਤ ਸੁਭਾਅ ਅਤੇ ਸੰਤੋਖੀ ਜੀਊੜਾ। ਮਾਸਟਰ ਜੀ ਦੇ ਦੂਜੇ ਸਪੁੱਤਰ ਚਰਨਜੀਤ ਸਿੰਘ ਵੀ ਮਾਸਟਰ ਜੀ ਦੇ ਗੁਣਾਂ ਨਾਲ ਭਰਪੂਰ ਹਨ। ਪਿਛੇ ਪਿਛੇ ਰਹਿਣ ਵਾਲੇ ਸਬਰ ਸੰਤੋਖ ਅਤੇ ਗੁਮਨਾਮ ਸੇਵਾ ਕਰਨ ਵਾਲੇ। ਫਰਸ਼ੀ ਦਰੀਆਂ ਅਤੇ ਗਲੀਚਿਆਂ ਦੇ ਸਫਲ ਨਿਰਮਾਤਾ ਅਤੇ ਵਿਕ੍ਰੇਤਾ। ਨਾਮਧਾਰੀ ਸੇਲਜ਼ ਇਹਨਾਂ ਦਾ ਕਰੋਬਾਰੀ ਅਦਾਰਾ ਸਫਲਤਾ ਦੀਆਂ ਮੰਜ਼ਲਾਂ ਮਾਰ ਰਿਹਾ ਹੈ। 'ਵਰਿਆਮ' ਦੇ ਵੀ ਇਹ ਪਰਮੁਖ ਸਹਿਯੋਗੀ ਹਨ।

ਸ. ਸੇਵਾ ਸਿੰਘ ਜੀ ਦੇ ਪਰਿਵਾਰ ਵਲੋਂ ਦਿੱਲੀ ਵਿਚ ਦੇਸ਼ ਵਿਚ ਆਪਣੇ ਵਰਗਾ ਆਪ ਇਕੋ ਇਕ ਸੁਖਾਵੇਂ ਅਤੇ ਸ਼ੁਧ ਦਿਲਪਰਚਾਵੇ ਦਾ ਕੇਂਦਰ ਸਥਾਪਤ ਕੀਤਾ ਹੈ। "ਫਨ ਐਂਡ ਫੂਡ ਵਿਲੇਜ" ਦੇ ਨਾਂਅ ਤੇ ਸਥਾਪਤ ਇਹ ਮਨੋਰੰਜਨ ਪਾਰਕ ਵਿਚ ਸਾਗਰ ਛਲਾਂ ਦੇ ਹੁਲਾਰੇ, ਨਦੀ ਵਿਚ ਤੈਰਨ, ਆਕਾਸ਼ ਵਿਚ ਹੁਲਾਰੇ ਲੈਣ ਤੋਂ ਲੈ ਕੇ ਸਰੋਵਰ ਵਿਚ ਸਾਇਕਲ ਬੋਟ ਚਲਾਉਣ ਦੇ ਨਜ਼ਾਰੇ ਮਾਨਣ ਦੀ ਵਿਵਸਥਾ ਹੈ। ਖਾਣ ਪੀਣ ਦਾ ਵੀ ਵਧੀਆ ਪਰਬੰਧ ਹੈ ਪਰ ਨਾ ਤਾਂ ਇਥੇ ਸ਼ਰਾਬ ਨਾ ਮਾਸ ਦਾ ਸੇਵਨ ਕੀਤਾ ਕਰਾਇਆ ਜਾਂਦਾ ਹੈ। ਭਾਰੀ ਮੰਗ ਦੇ ਬਾਵਜੂਦ ਵੀ ਇਹ ਨਹੀਂ ਕਰ ਰਹੇ ਫਿਰ ਵੀ ਆਪਣੀ ਚੰਗੀ ਮਹਿਮਾਨ ਨਿਵਾਜੀ ਅਤੇ ਵਧੀਆ ਉਪਕਰਨਾਂ ਕਰਕੇ ਇਨ੍ਹਾਂ ਦੀ ਪ੍ਰਸਿੱਧੀ ਬਦੇਸ਼ੀ ਮਹਿਮਾਨਾਂ ਅਤੇ ਅੰਬੈਸਾਂਆਂ ਵਿਚ ਵੀ ਹੈ। ਇਸ ਮਨੋਰੰਜਨ ਪਿੰਡ ਦੀ ਦੇਖ ਰੇਖ ਕਰਦੇ ਸ. ਸੇਵਾ ਸਿੰਘ ਜੀ ਦੇ ਸਪੁੱਤਰ ਸ. ਬਲਵੰਤ ਸਿੰਘ ਚਾਵਲਾ ਤੇ ਸ. ਸੰਤੋਖ ਸਿੰਘ ਚਾਵਲਾ ਬਦੇਸ਼ਾਂ ਦੇ ਕਈ ਚੱਕਰ ਲਾ ਕੇ ਉਥੋਂ ਦੀ ਤਕਨਾਲੋਜੀ ਦੇ ਮੁਕਾਬਲੇ ਦੀ ਤਕਨਾਲੋਜੀ ਇਥੇ ਲਿਆਏ ਹਨ। ਸੁਣਿਆ ਹੈ ਅਮਰੀਕਾ ਵਿਚ ਵੀ ਇਹ ਭਾਈਵਾਲੀ ਵਿਚ ਅਜਿਹਾ ਪਾਰਕ ਸਥਾਪਤ ਕਰ ਰਹੇ ਹਨ। ਬਲਵੰਤ ਸਿੰਘ ਬੈਡਮਿੰਟਨ ਦਾ ਸਟਾਰ ਖਿਡਾਰੀ ਰਿਹਾ ਹੈ। ਦਿੱਲੀ ਸਟੇਟ ਦਾ ਚੈਂਪੀਅਨ ਅਤੇ ਭਾਰਤ ਦੇ ਕੌਮੀ ਪੱਧਰ ਦੇ ਖਿਡਾਰੀਆਂ ਦਾ ਦੋਸਤ ਹੈ। ਆਪਣੇ ਖਰਚੇ ਤੇ ਇਸ ਪਰਿਵਾਰ ਨੇ ਬੈਡਮਿੰਟਨ ਦੇ ਟੂਰਨਾਮੈਂਟ ਕਰਵਾਏ ਹਨ। ਅਖਬਾਰਾਂ, ਟੀ.ਵੀ. ਉਤੇ ਇਨ੍ਹਾਂ ਦੇ ਅਦਾਰੇ ਦੀ ਚਰਚਾ ਹੁੰਦੀ ਹੈ ਇਹਨਾਂ ਦੇ ਇੰਟਰਵੀਊ ਪਰਸਾਰਿਤ ਹੁੰਦੇ ਹਨ। ਮਾਡਰਨ ਯੁਗ ਦੇ ਇਹ ਨੌਜਵਾਨ ਨਵੀਂ ਰੌਸ਼ਨੀ ਅਤੇ ਨਵੀਂ ਸਭਿਅਤਾ ਵਿਚ ਵਿਚਰਦੇ ਹੋਏ ਵੀ ਆਪਣੀ ਮੂਲ ਪਰੰਪਰਾ ਨਾਲ ਜੁੜੇ ਹਨ। ਸਤਿਗੁਰੂ ਜੀ ਦਾ ਮਾਣ ਸਤਿਕਾਰ ਅਤੇ ਆਦਰ ਕਾਇਮ ਰਖਦੇ ਹਨ। ਵਰਿਆਮ ਨਾਲ ਅਪਣੇ ਪੁਰਾਣੇ ਪਰਿਵਾਰਕ ਸਨੇਹ ਨੂੰ ਇਨ੍ਹਾਂ ਨੇ ਹੋਰ ਵੀ ਵਿਕਸਤ ਕੀਤਾ ਹੈ।

ਇਹਨਾਂ ਦਾ ਸਾਰਾ ਪਰਿਵਾਰ ਹੀ ਸਖਾਵਤ ਨਾਲ ਭਰਪੂਰ ਹੈ। ਹੈਦਰਾਬਾਦ ਤੋਂ ਸ, ਬਲਵਿੰਦਰਪਾਲ ਸਿੰਘ ਸ. ਸੇਵਾ ਸਿੰਘ ਜੀ ਦੇ ਦਾਮਾਦ ਹਨ। ਉਹ ਵੀ ਵਰਿਆਮ ਦੀ ਮਦਦ ਤੇ ਲਗਾਤਾਰ ਖਲੋਤੇ ਰਹੇ ਹਨ। ਇਹ ਭਰਾ ਆਪਣੇ ਕਾਰੋਬਾਰ ਨੂੰ ਨਵੇਂ ਸਿਰਿਓਂ ਵਿਉਂਤ ਦੇ ਰਹੇ ਹਨ ਅਤੇ ਉਸ ਤੋਂ ਬਾਅਦ ਇਹ ਸੰਪਰਕ ਦੀ ਛੰਦ ਮੁੜ ਜੋੜਣ ਦਾ ਉਹਨਾਂ ਭਰੋਸਾ ਦਿਵਾਇਆ ਹੈ। ਅਸੀਂ ਅਰਦਾਸ ਕਰਦੇ ਹਾਂ ਕਿ ਇਹ ਆਪਣੇ ਕਾਰੋਬਾਰੀ ਮਾਮਲਿਆਂ ਨੂੰ ਸਤਿਗੁਰੂ ਜੀ ਦੀ ਕਿਰਪਾ ਨਾਲ ਨਜਿਠ ਲੈਣ। ਸ. ਬਲਵਿੰਦਰਪਾਲ ਸਿੰਘ ਦੇ ਪਿਤਾ ਜੀ ਸਵਰਗੀ ਸ. ਸੰਤੋਖ ਸਿੰਘ ਰਾਜਯੋਗੀ ਹੋਰਾਂ ਦੇ ਜੀਵਨ ਦੀ ਇਕ ਮਿਸਾਲੀ ਘਟਨਾ ਹੈ ਕਿ ਉਨ੍ਹਾਂ ਆਪਣੀਆਂ ਦੇਣਦਾਰੀਆਂ ਸਰਕਾਰੀ ਅਤੇ ਕਾਨੂੰਨੀ ਤੌਰ ਤੇ ਮੁਕਤ ਹੋਣ ਦੇ ਬਾਵਜੂਦ ਵੀ ਈਮਾਨਦਾਰੀ ਨਾਲ ਉਤਾਰੀਆਂ ਅਤ ਨਾਮਧਾਰੀ ਚਰਿਤਰ ਦੀ ਇਕ ਮਿਸਾਲ ਕਾਇਮ ਕੀਤੀ। ਅਜਿਹੇ ਪਰਿਵਾਰਾਂ ਦੇ ਇਹ ਲੋਕ ਹਨ। ਫਕੀਰ ਸ਼ਹਿਨਸ਼ਾਹ।

ਸ. ਸੇਵਾ ਸਿੰਘ ਦੇ ਦੂਸਰੇ ਦਾਮਾਦ ਸ. ਮਨਜੀਤ ਸਿੰਘ ਬਨਾਰਸ ਹਨ ਜੋ ਆਪਣੇ ਭਰਾਵਾਂ ਦੇ ਸਹਿਯੋਗ ਨਾਲ ਬਨਾਰਸ ਵਿਚ ਵਡੇ ਵਡੇ ਸੰਗੀਤ ਅਤੇ ਹੋਰ ਆਯੋਜਨ ਭਾਰੀ ਖਰਚ ਕਰਕੇ ਕਰਦੇ ਹਨ। ਉਹਨਾਂ 'ਵਰਿਆਮ' ਦੀ ਮਦਦ ਵੀ ਇਕ ਸਮੇਂ ਕੀਤੀ ਅਤੇ ਅਗੋਂ ਵੀ ਵਰਿਆਮ ਦਾ ਸਾਥ ਦੇਣਗੇ ਐਸੀ ਆਸ ਹੈ।

ਸ. ਸੇਵਾ ਸਿੰਘ ਜੀ ਦੇ ਤੀਸਰੇ ਦਾਮਾਦ ਡਾ. ਦਲੀਪ ਸਿੰਘ ਖਰਬੰਦਾ ਹਨ। ਇਹਨਾਂ ਦੀ ਸਮਾਜ ਨੂੰ ਬਹੁਤ ਦੇਣ ਹੈ, ਜਿਸ ਬਾਰੇ ਵੱਖਰੀ ਗੱਲ ਕਰ ਗੇ।

ਸ. ਸੇਵਾ ਸਿੰਘ ਜਿਉਂ ਜਿਉਂ ਕਾਰੋਬਾਰੀ ਸਫਲਤਾ ਵਜੋਂ ਉਪਰ ਗਏ ਹਨ ਉਹਨਾਂ ਦੀ ਨਿਰਮਾਨਤਾ ਹੋਰ ਡੂੰਘੀ ਗਈ ਹੈ। ਆਪ ਦੀ ਜੀਵਨ ਸਾਥਨ ਬੀਬੀ ਪਵਨਜੀਤ ਕੌਰ ਸਾਡੇ ਵਾਸਤੇ ਤਾਂ ਸਦਾ ਮਮਤਾ ਦੀ ਮੂਰਤ ਰਹੇ ਹਨ। ਸਾਡੇ ਪਰਿਵਾਰ ਦੇ ਬੱਚਿਆਂ ਨੂੰ ਉਹਨਾਂ ਅਪਣੇ ਬੱਚੇ ਹੀ ਸਮਝਿਆ

ਹੈ ਅਤੇ ਸਤਿਕਾਰਿਆ ਹੈ।

ਸ. ਹਰਭਜਨ ਸਿੰਘ ਔਰੰਗਾਬਾਦ ਦਾ ਆਪਣਾ ਇਕ ਵਖਰਾ ਅਤੇ ਨਿਆਰਾ ਚਰਿਤਰ ਹੈ। ਇਕ ਮਿਸਾਲੀ ਕਿਰਦਾਰ ਹੈ। ਆਪਣੇ ਸਤਿਗੁਰੂ (ਸਤਿਗੁਰੂ ਜਗਜੀਤ ਸਿੰਘ) ਜੀ ਦੀ ਇੱਛਾ ਨੂੰ ਭਾਂਪਦਿਆਂ ਉਹਨਾਂ ਕਈ ਸ਼ਾਸਤਰੀ ਸੰਗੀਤ ਦੇ ਸੰਮੇਲਨ ਕਰਵਾਏ ਹਨ। ਇਹਨਾਂ ਸੰਮੇਲਨਾਂ ਵਿਚ ਮਾਇਆ ਦੇ ਪਹਾੜ ਪਧਰੇ ਹੋ ਜਾਂਦੇ ਹਨ। ਸਰਕਾਰਾਂ ਵੀ ਹੱਥ ਖੜੇ ਕਰ ਦੇਂਦੀਆਂ ਹਨ ਪਰ ਉਹ ਇਕੱਲੇ ਹੀ ਇਹ ਸੰਮੇਲਨ ਵੀ ਕਰਵਾਉਂਦੇ ਹਨ ਅਤੇ ਹੋਰ ਵੀ ਮੇਲੇ, ਅਖੰਡ ਪਾਠ, ਵਰਨੀਆਂ, ਹਵਨਾਂ ਦਾ ਇਕ ਸਿਲਸਿਲਾ ਉਹਨਾਂ ਚਲਾਈ ਰਖਿਆ ਹੈ। ਇਸ ਦੇ ਨਾਲ ਨਾਲ ਹੀ ਸਤਿਗੁਰੂ ਜੀ ਦੀ ਇੱਛਾ ਅਨੁਸਾਰ ਅਨੇਕਾਂ ਕਾਰਜਾਂ ਵਿਚ ਸੇਵਾ ਕੀਤੀ ਹੈ। ਕਰੋੜਾਂ ਦੇ ਠੇਕਿਆਂ ਵਿਚ ਕਈ ਉਤਾਰ ਚੜ੍ਹਾਅ ਆਏ ਪਰ ਉਹਨਾਂ ਦਾ ਸਿੱਖੀ ਸਿਦਕ ਅਡੋਲ ਰਿਹਾ ਹੈ।

ਉਹਨਾਂ ਵਲੋਂ ਲਖਨਊ ਵਿਚ ੯੭੯ ਵਿਚ ਕੀਤੇ ਸੰਗੀਤ ਸੰਮੇਲਨ ਵਿਚ ਅਸੀਂ ਗਏ ਸੀ। ਇਹ ਸੰਗੀਤ ਸੰਮੇਲਨ ਲਖਨਊ ਦੇ ਕਲਾ ਇਤਿਹਾਸ ਵਿਚ ਇਕ ਮੀਲ ਪੱਥਰ ਹੈ। ਅੱਜ ਵੀ ਉਥੋਂ ਦੇ ਲੋਕ ਯਾਦ ਕਰਦੇ ਹਨ।

ਤਜਵੀਜ਼ੇ ਬੱਜਟ ਤੋਂ ਕਈ ਗੁਣਾਂ ਸ. ਹਰਭਜਨ ਸਿੰਘ ਹੋਰਾਂ ਖਰਚਿਆ ਸੀ। ਅਸੀਂ ਇਸ ਯਾਤਰਾ ਨੂੰ ਬਹੁਤ ਮਾਣਿਆ ਸੀ। ਇਹ ਸਾਡੇ ਜੀਵਨ ਦੀਆਂ ਯਾਦਾਂ ਚੋਂ ਇਕ ਅਹਿਮ ਸਮਾਗਮ ਸੀ। ਸਾਡੇ ਨਾਲ ਗਏ ਮਿੱਤਰ ਚਾਹੁੰਦੇ ਸਨ ਕਿ ਅਸੀਂ ਸ. ਹਰਭਜਨ ਸਿੰਘ ਕੋਲੋਂ 'ਵਰਿਆਮ' ਲਈ ਸਹਾਇਤਾ ਮੰਗੀਏ। ਪਰ ਅਸੀਂ ਸ. ਹਰਭਜਨ ਸਿੰਘ ਪਾਸੋਂ ਮਾਇਆ ਦੀ ਯਾਚਨਾ ਨਹੀਂ ਸੀ ਕੀਤੀ। ਅਸੀਂ ਕਿਹਾ ਕਿ ਕਿਰਪਾ ਕਰਕੇ ਤੁਸੀਂ ਸੰਮੇਲਨ ਦੀਆਂ ਤਸਵੀਰਾਂ ਦੇ ਦੇਵੋ। ਅਤੇ ਉਹਨਾਂ ਤਸਵੀਰਾਂ ਨਾਲ ਸਾਡਾ ਝੋਲਾ ਭਰ ਦਿਤਾ। ਮਾਰਚ ੧੯੭੯ ਦਾ ਵਰਿਆਮ, ਸੰਗੀਤ ਅੰਕ ਸੀ। ਪੰਜਾਬੀ ਅਤੇ ਪੰਜਾਬ ਦੀ ਪੱਤਰਕਾਰੀ ਵਿਚ ਇਹ ਅੰਕ ਸ਼ਾਹਕਾਰ ਹੋ ਨਿਬੜਿਆ। ਅਪਣੇ ਵਿਸ਼ੇ ਤੇ ਅਛੂਤਾ ਤੇ ਪਹਿਲਾ ਅੰਕ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਪਾਦਕ ਵਰਿਆਮ ਤੇ ਖੁਸ਼ੀਆਂ ਦਾ ਮੀਂਹ ਵਰਸਾ ਦਿਤਾ। ਸ. ਹਰਭਜਨ ਸਿੰਘ ਹੋਰੀਂ ਅਜੇ ਤਕ 'ਵਰਿਆਮ' ਨਾਲ ਚਟਾਨ ਵਾਂਗ ਖੜ੍ਹੇ ਹਨ, ਸੰਪਾਦਕ ਦੇ ਦੋਸਤ ਤੇ ਭਰਾ ਵਾਂਗ। ਲਖਨਊ ਹੋਵੇ, ਬੰਬਈ ਜਾਂ ਪੂਨਾ ਹੋਵੇ, ਔਰੰਗਾਬਾਦ ਹੋਵੇ, ਰੇਲ ਜਾਂ ਜਹਾਜ਼ ਦਾ ਸਫ਼ਰ ਹੋਵੇ ਉਹ ਸਦਾ ਯਾਦ ਰਖਦੇ ਹਨ ਅਤੇ ਸਾਡੀ ਦੋਸਤੀ ਦੇ ਖਜ਼ਾਨੇ ਦਾ ਉਹ ਕੋਹੇਨੂਰ ਹੀਰਾ ਹਨ। ਉਹਨਾਂ ਦੇ ਧਰਮ ਕਰਮ ਦੇ ਕੰਮਾਂ ਦੀ ਵਖਰੀ ਪੁਸਤਕ ਲਿਖੀ ਜਾ ਸਕਦੀ ਹੈ ਪਰ ਉਹਨਾਂ ਦੀ ਚਾਹ ਤਾਂ ਛਿਪੇ ਰਹਿਣ ਦੀ ਹੈ। ਸਾਧ ਸੰਗਤ ਵਿਚ ਆ ਕੇ ਵੀ ਉਹ ਸਫ਼ਾਂ ਚਟਾਈਆਂ ਉਤੇ ਹੀ ਰਾਤ ਕੱਟ ਜਾਂਦੇ ਹਨ। ਉਹਨਾਂ ਦਾ ਇਸ ਤਰ੍ਹਾਂ ਦਾ ਜ਼ਿਕਰ ਵੀ ਉਹ ਗੁਸਤਾਖ਼ੀ ਹੀ ਸਮਝ ਲੈਣਗੇ, ਪਰ ਕਸਤੂਰੀ ਦੀ ਖੁਸ਼ਬੋ ਤਾਂ ਫੈਲਣ ਤੋਂ ਨਹੀਂ ਰੁਕਦੀ। ਸ. ਹਰਭਜਨ ਸਿੰਘ ਸਖਾਵਤ ਅਤੇ ਨਾਮਧਾਰੀ ਜਨ-ਜੀਵਨ ਦੀ ਉੱਚੀ ਸੁੱਚੀ ਮਿਸਾਲ ਹਨ।

ਸ. ਲਛਮਣ ਸਿੰਘ ਫਗਵਾੜੇ ਵਾਲੇ 'ਵਰਿਆਮ' ਦੇ ਮੁਢਲੇ ਸਾਲਾਂ ਵਿਚ ਇਸ ਦੇ ਸਹਾਇਕ ਰਹੇ ਹਨ। ਅੱਜ ਉਹਨਾਂ ਦੇ ਸਪੁੱਤਰ ਸ. ਅਮਰਜੀਤ ਸਿੰਘ ਵਰਿਆਮ ਪਰਿਵਾਰ ਦੇ ਸਨਮਾਨ ਯੋਗ ਮੈਂਬਰ ਹਨ। ਸ. ਅਮਰਜੀਤ ਸਿੰਘ ਦੀ ਕਹਾਣੀ ਇਕ ਅਫਸਾਨੇ ਵਰਗੀ ਹੈ। ਬਗੈਰ ਮਾਇਆ ਤੋਂ ਉਹਨਾਂ ਕੇਵਲ ਆਪਣੇ ਹੱਥਾਂ ਦੀ ਕਮਾਈ ਅਤੇ ਦਿਨ ਰਾਤ ਦੀ ਮਿਹਨਤ ਨਾਲ 'ਅਮਰਜੀਤ ਮੋਟਰ ਗੈਰਜ' ਵਰਗਾ ਮਸ਼ਹੂਰ ਅਦਾਰਾ ਸਥਾਪਤ ਕੀਤਾ ਹੈ ਜਿਸ ਦੀ ਮਸ਼ਹੂਰੀ ਦੂਰ-ਦੁਰਾਡੇ ਇਲਾਕਿਆਂ ਤਕ ਹੈ। ਫਗਵਾੜਾ ਜੀ.ਟੀ. ਰੋਡ ਤੇ ਜਲੰਧਰ ਚੁੰਗੀ ਦੇ ਸਾਹਮਣੇ ਦੂਰ ਦੂਰ ਤਕ ਖੜ੍ਹੀਆਂ ਲੰਮੀਆਂ ਲੰਮੀਆਂ ਕਾਰਾਂ ਦੀਆਂ ਲੰਮੀਆਂ ਲੰਮੀਆਂ ਕਤਾਰਾਂ ਉਨ੍ਹਾਂ ਦੀ ਵਰਕਸ਼ਾਪ ਦੀ ਨਿਸ਼ਾਨਦਹੀ ਕਰਦੀਆਂ ਹਨ। ਸ. ਅਮਰਜੀਤ ਸਿੰਘ, ਨਾਮਧਾਰੀ ਸੰਗਤ ਫਗਵਾੜਾ ਦੇ ਪ੍ਰਧਾਨ ਤਾਂ ਬਾਦ ਵਿਚ ਸਤਿਗੁਰਾਂ ਵਲੋਂ ਨਿਯੁਕਤ ਹੋਏ ਹਨ ਪਰ ਏਧਰਲੇ ਪਾਸੇ ਜਿਥੇ ਵੀ ਸਤਿਗੁਰੂ ਜੀ ਨੇ ਜਾਣਾ ਹੋਵੇ ਉਹਨਾਂ ਵਾਸਤੇ ਗੱਡੀ ਡਰਾਈਵਰ ਸਮੇਤ ਹਾਜ਼ਰ ਹੁੰਦੀ ਹੈ। ਅਤੇ ਡਰਾਇਵਰ ਕੋਈ ਹੋਰ ਨਹੀਂ ਆਪਣਾ ਸਪੁੱਤਰ ਹੁੰਦਾ ਹੈ। ਹਰ ਵੇਲੇ ਕੰਮ ਵਿਚ ਰੁੱਝੇ ਹੱਥ ਅਤੇ ਸਤਿਗੁਰੂ ਜਗਜੀਤ ਸਿੰਘ ਨਾਲ ਉਨ੍ਹਾਂ ਦਾ ਮੋਹ ਇਹ ਕਹਾਵਤ ਸਾਕਾਰ ਕਰਦਾ ਹੈ ਕਿ ਹੱਥ ਕਾਰ ਵਲ ਦਿਲ ਯਾਰ ਵਲ। 'ਵਰਿਆਮ' ਵਾਸਤੇ ਉਹਨਾਂ ਦਾ ਮੋਹ ਅਤੇ ਸਤਿਕਾਰ ਵੇਖ ਕੇ ਸਾਡਾ ਰੋਮ ਰੋਮ ਰਿਣੀ ਹੋ ਜਾਂਦਾ ਹੈ।

ਹਥੀਂ ਮਿਹਨਤ ਦੀ ਇਕ ਹੋਰ ਜ਼ਿੰਦਾ ਮਿਸਾਲ ਹੈ ਲੁਧਿਆਣਾ ਤੋਂ ਸੂਬਾ ਹਰਭਜਨ ਸਿੰਘ ਅਤੇ ਪਰਿਵਾਰ ਦੀ। ਲੁਧਿਆਣਾ ਦੀ ਇਕ ਹੌਜ਼ਰੀ ਮਿੱਲ ਵਿਚ ਨੌਕਰੀ ਕਰਦਿਆਂ ਉਸ ਦੀ ਮੈਨੇਜਰੀ ਦੀ ਪਦਵੀ ਤਕ ਹਰਭਜਨ ਸਿੰਘ ਪੁਜੇ ਅਤੇ ਫੇਰ ਆਪਣੀ ਫੈਕਟਰੀ 'ਉਦੈ ਨਿਟਵੀਅਰ' ਸਥਾਪਤ ਕੀਤੀ। ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਸਦਕਾ ਆਪਣੇ ਪਿਤਾ ਸ. ਸਰਦਾਰਾ ਸਿੰਘ ਜੀ ਦੀ ਸਯੋਗ ਅਗਵਾਈ ਵਿਚ ਅਤੇ ਆਪਣੇ ਭਰਾਵਾਂ ਸ. ਜਗਮੋਹਨ ਸਿੰਘ,

ਸ. ਬਖਸ਼ੀਸ਼ ਸਿੰਘ ਦੀ ਪੂਰੀ ਮਿਲਵਰਤਨ ਨਾਲ ਇਸ ਟੀਮ ਨੇ ਮੁਅਜਜ਼ੇ ਕਰ ਵਿਖਾਏ ਹਨ। 'ਉਦੇ ਨਿਟਵੀਅਰ' ਦਾ ਨਾਂਅ ਅਤੇ ਇਸ ਦੇ ਬਰਾਂਡਾਂ 'ਓਸਟਰ' ਅਤੇ 'ਪਾਰਟਨਰ' ਦਾ ਨਾਂਅ ਹੌਜ਼ਰੀ ਜਗਤ ਵਿਚ ਸੂਰਜ ਵਾਂਗ ਰੌਸ਼ਨ ਹੋਇਆ ਹੈ। ਬਹੁਤ ਸਾਰੇ ਦਿਸਦੇ ਅਣਦਿਸਦੇ ਸੇਵਾ ਕਾਰਜ ਇਸ ਪਰੀ-ਵਾਰ ਦੀ ਸਖਾਵਤ ਦੀ ਹਾਮੀ ਭਰਦੇ ਹਨ। ਸ੍ਰੀ ਭੈਣੀ ਸਾਹਿਬ ਦਾ ਨਵੀਨ ਹਰੀਮੰਦਰ, ਮਲੇਰਕੋਟਲੇ ਅਤੇ ਸ਼ਹੀਦੀ ਮੇਲੇ ਅਤੇ ਹੋਰ ਕਾਰਜ ਇਸ ਪਰਿਵਾਰ ਦੀ ਸੇਵਾ ਭਾਵਨਾ ਦੀ ਮੂੰਹ ਬੋਲਦੀ ਤਸਵੀਰ ਹਨ। ਇਹਨਾਂ ਦੀ ਕਾਰਜ ਕੁਸ਼ਲਤਾ ਸਮਰਪਣ ਦੀ ਭਾਵਨਾ, ਮਿਲਵਰਤਣ, ਦੇਣ ਲੈਣ ਦਾ ਸੁਭਾਅ ਅਤੇ ਚੰਗੇ ਕਾਰਜਾਂ ਵਾਸਤੇ ਸਦਾ ਤਤਪਰ ਰਹਿਣਾ ਇਹਨਾਂ ਦੀ ਸ਼ਖਸੀਅਤ ਦੇ ਮੀਰੀ ਗੁਣ ਹਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਪਰਿਵਾਰ ਦੀ ਇਸ ਯੋਗਤਾ ਅਤੇ ਗੁਰੂ ਭਾਵਨਾ ਨੂੰ ਸਨਮਾਨਦਿਆਂ ਸੰਤ ਹਰਭਜਨ ਸਿੰਘ ਜੀ ਨੂੰ ਨਾਮਧਾਰੀ ਸੂਬਾ ਦੀ ਸਨਮਾਨ ਯੋਗ ਪਦਵੀ ਦਿਤੀ ਹੈ। ਲੁਧਿਆਣਾ ਦੇ ਨਾਮਧਾਰੀ ਅਤੇ ਹੋਰ ਲੋਕ ਸੂਬਾ ਹਰਭਜਨ ਸਿੰਘ ਦਾ ਸਿਖਰਾਂ ਦਾ ਸਨਮਾਨ ਕਰਦੇ ਹਨ ਅਤੇ ਲੁਧਿਆਣਾ ਦੀ ਨਾਮਧਾਰੀ ਸੰਗਤ (ਜਿਸ ਦੇ ਜ਼ਿਲੇ ਵਿਚ ਹੀ ਸ੍ਰੀ ਭੈਣੀ ਸਾਹਿਬ ਵੀ ਆਉਂਦਾ ਹੈ) ਦਾ ਨਾਮ ਦੁਨੀਆ ਵਿਚ ਪਰਸਿੱਧ ਹੈ। ਲੁਧਿਆਣਾ ਸੰਗਤ ਦੀ ਏਕਤਾ ਮਿਸਾਲੀ ਹੈ। ਸੂਬਾ ਹਰਭਜਨ ਸਿੰਘ ਅਤੇ ਪਰਿਵਾਰ ਵਰਿਆਮ ਦਾ ਅੱਖਰ ਅੱਖਰ ਪੜ੍ਹਦੇ ਹਨ ਇਸ ਦੀ ਉੱਨਤੀ ਵਾਸਤੇ ਵੀ ਪੌੜੀ-ਦਰ-ਪੌੜੀ ਜਤਨਸ਼ੀਲ ਰਹੇ ਹਨ। 'ਵਰਿਆਮ' ਲਈ ਇਹਨਾਂ ਦਾ ਭਰਪੂਰ ਸਹਿਯੋਗ ਹੈ ਅਤੇ ਭਵਿਖ ਵਿਚ ਵੀ ਬਹੁਤ ਆਸਾਂ ਹਨ।

ਜਦੋਂ ਅਤਿ ਸੰਕਟ ਦਾ ਸਮਾਂ ਸੀ ਤਾਂ ਠਾਕਰ ਉਦੇ ਸਿੰਘ ਜੀ ਦੀ ਦਰਿਆ ਦਿਲੀ ਵੀ 'ਵਰਿਆਮ' ਦੇ ਕੰਮ ਆਈ। ਠਾਕਰ ਉਦੇ ਸਿੰਘ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਵਿਚ ਹਰ ਕੰਮ ਕਰਦੇ ਹਨ। ਬੰਗਲੌਰ ਦਾ ਮਸ਼ਹੂਰ ਨਾਮਧਾਰੀ ਫਾਰਮ ਅਤੇ 'ਨਾਮਧਾਰੀ ਸੀਡਜ਼ ਪ੍ਰਾਈਵੇਟ ਲਿਮਟਿਡ' ਅਦਾਰਿਆਂ ਨੂੰ ਜਿਸ ਪਰਬੰਧਕੀ ਯੋਗਤਾ ਨਾਲ ਆਪ ਨੇ ਚਲਾਇਆ ਹੈ ਜੇ ਇਸ ਨੂੰ ਕਰਾਮਾਤ ਕਹਿ ਲਿਆ ਜਾਵੇ ਤਾਂ ਇਹ ਅਤਿ ਕਥਨੀ ਨਹੀਂ ਹੋਵੇਗੀ। ਠਾਕਰ ਜੀ ਇਹ ਕਰਾਮਾਤ ਤਾਂ ਮੰਨਦੇ ਹਨ ਪਰ ਸਤਿਗੁਰੂ ਜਗਜੀਤ ਸਿੰਘ ਜੀ ਦੀ। ਠਾਕਰ ਉਦੇ ਸਿੰਘ ਜੀ ਦੀ ਕਿਆਦਤ ਵਿਚ ਕਰਨਾਟਕ ਦੇ ਇਸ ਇਲਾਕੇ ਵਿਚ ਗਰੀਬਾਂ ਤੇ ਪਛੜੀਆਂ ਜਾਤੀਆਂ ਦੀ ਸੇਵਾ ਵਾਸਤੇ ਕਈ ਸਫ਼ਲ ਪ੍ਰੋਗਰਾਮ ਨੇਪਰੇ ਚਾੜ੍ਹੇ ਗਏ ਹਨ। ਜਿਵੇਂ ਉਨ੍ਹਾਂ ਦੇ ਆਵਾਸ ਵਾਸਤੇ ਘਰ ਬਣਾ ਕੇ ਦੇਣੇ, ਉਨ੍ਹਾਂ ਦੀ ਸਿਹਤ ਸੰਭਾਲ ਲਈ ਉਪਰਾਲੇ ਕਰਨੇ। ਕਰਨਾਟਕ ਵਿਚ ਨਾਮਧਾਰੀ ਜੀਵਨ ਜਾਚ ਦਾ ਝੰਡਾ ਆਪ ਨੇ ਬੁਲੰਦ ਰਖਿਆ ਹੈ। ਆਪ ਦੀ ਸੂਝ ਬੂਝ ਅਤੇ ਫ਼ਰਾਖ-ਦਿਲੀ ਅਤੇ ਨਿਰਮਾਨਤਾ ਦੇ ਚਰਚੇ ਲੰਮੇ ਸਮੇਂ ਤੋਂ ਸੁਣਦੇ ਆ ਰਹੇ ਹਾਂ। ਸਭ ਤੋਂ ਵੱਡੀ ਗੱਲ, ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਉਹਨਾਂ ਦਾ ਸਮਰਪਣ, ਆਦਰ ਮਾਨ, ਸਤਿਕਾਰ ਅਤੇ ਸਤਿਗੁਰੂ ਇੱਛਾ ਨੂੰ ਹੀ ਹੁਕਮ ਮੰਨਣ ਦੀ ਭਾਵਨਾ ਠਾਕਰ ਉਦੇ ਸਿੰਘ ਜੀ ਨੂੰ ਇਕ ਵਿਲੱਖਣ ਅਸਥਾਨ ਤੇ ਖੜ੍ਹਾ ਕਰ ਦਿੰਦੇ ਹਨ। ਨਾਮਧਾਰੀ ਜੁਆਨਾਂ ਨੂੰ ਖੇਡ ਜਗਤ ਵਿਚ, ਖਾਸ ਕਰਕੇ ਹਾਕੀ ਦੇ ਖੇਤਰ ਵਿਚ ਪ੍ਰੋਤਸਾਹਿਤ ਕਰਨ ਅਤੇ ਉਹਨਾਂ ਨੂੰ ਅੰਤਰ-ਰਾਸ਼ਟਰੀ ਪੱਧਰ ਤੇ ਪਹੁੰਚਾਣ ਵਿਚ ਆਪ ਦੀ ਵਿਸ਼ੇਸ਼ ਰੁਚੀ ਅਤੇ ਯੋਗਦਾਨ ਹੈ ਪਰ ਉਹ ਇਸ ਗੱਲ ਨੂੰ ਕੇਵਲ ਇਹਨਾਂ ਸ਼ਬਦਾਂ ਨਾਲ ਹੀ ਬਿਆਨ ਕਰਨਗੇ ਕਿ ਇਹ ਸਾਰੀ ਸੱਚੇ ਪਾਤਸ਼ਾਹ ਜੀ ਦੀ ਹੀ ਕਿਰਪਾ ਹੈ।

'ਵਰਿਆਮ' ਦੀ ਸਥਿਤੀ ਬਾਰੇ ਆਪ ਨੂੰ ਬੜੇ ਚਿਰ ਤੋਂ ਗਿਆਨ ਹੈ। 'ਵਰਿਆਮ' ਦੀਆਂ ਪ੍ਰਾਪਤੀਆਂ ਤੋਂ ਵੀ ਆਪ ਸੰਤੁਸ਼ਟ ਹਨ। ਉਹਨਾਂ ਸੰਪਾਦਕ ਵਰਿਆਮ ਨੂੰ ਹਰ ਸਮੇਂ ਮਾਣ ਦਿਤਾ ਹੈ। ਪਿਛਲੇ ਸਾਲ ਹੀ ਜਦੋਂ ਸ੍ਰੀ ਭੈਣੀ ਸਾਹਿਬ ਵਿਖੇ ਸਪੋਰਟਸ ਅਕੈਡਮੀ ਦਾ ਉਦਘਾਟਨ ਹੋਇਆ ਤਾਂ ਉਥੇ ਪਰਸਿੱਧ ਖਿਡਾਰੀਆਂ ਅਤੇ ਪੱਤਰਕਾਰਾਂ ਦਾ ਸਨਮਾਨ ਕੀਤਾ ਗਿਆ। ਸੰਪਾਦਕ ਵਰਿਆਮ ਨੂੰ ਵੀ ਇਕ ਕੀਮਤੀ ਗੁੱਟ ਘੜੀ ਅਤੇ ਸਵੈਟਰ ਦੇ ਕੇ ਸਨਮਾਨਿਤ ਕੀਤਾ ਗਿਆ ਜੋ ਸਾਡੇ ਲਈ ਬਹੁਤ ਵੱਡਾ ਮਾਨ ਵਾਲਾ ਪੁਰਸਕਾਰ ਸੀ ਅਤੇ ਅਸੀਂ ਠਾਕਰ ਜੀ ਦੀ ਕਦਰਦਾਨੀ ਦੀ ਕਦਰ ਵਾਸਤੇ ਸ਼ਬਦ ਹੀ ਲੱਭਦੇ ਰਹੇ ਹਾਂ। ਉਹ ਜਿਸ ਕੰਮ ਨੂੰ ਫੜ ਲੈਂਦੇ ਹਨ ਸਿਰੇ ਚਾੜ੍ਹ ਦਿੰਦੇ ਹਨ। ਵਰਿਆਮ ਪ੍ਰਤੀ ਉਹਨਾਂ ਦੀ ਇਸ ਪਹੁੰਚ ਨੇ ਸਾਡੇ 'ਤੇ ਵੱਡੀ ਜ਼ੁਮੇਵਾਰੀ ਪਾ ਦਿਤੀ ਹੈ। ਠਾਕਰ ਜੀ ਦੇ ਸਹਿਯੋਗ ਨਾਲ ਕੁਝ ਮਾਅਰਕੇ ਵਾਲੇ ਅੰਕ ਅਸੀਂ ਪਾਠਕਾਂ ਨੂੰ ਪਰਸਤੁਤ ਕਰਾਂਗੇ।

ਸ. ਜਗਿੰਦਰ ਸਿੰਘ ਦਿੱਲੀ ਦਾ ਪਿਛਲਾ ਪਿੰਡ 'ਡੱਡੀਆ' ਸਾਡੇ ਪਿੰਡ ਦੇ ਲਾਗੇ ਹੀ ਸੀ। ਦਿੱਲੀ ਵਿਚ ਉਹਨਾਂ ਜੇਸਨ ਇਲੈਕਟ੍ਰਿਕ ਕੰਪਨੀ ਦੇ ਨਾਂਅ ਤੇ ਬਿਜਲੀ ਦੇ ਉਪਕਰਣ ਮੋਟਰਾਂ ਆਦਿ ਬਨਾਉਣ ਦਾ ਕਾਰਖਾਨਾ ਸਥਾਪਤ ਕੀਤਾ ਅਤੇ ਕਾਰੋਬਾਰੀ ਸਫ਼ਲਤਾ ਦੀਆਂ ਮੰਜ਼ਲਾਂ ਤੈਅ ਕੀਤੀਆਂ। 'ਵਰਿਆਮ' ਦੇ ਮੁਢਲੇ ਸਾਲਾਂ ਤੋਂ ਹੀ ਉਹ ਇਸ ਨਾਲ ਜੁੜ ਗਏ ਸਨ। ਉਹਨਾਂ ਦੀ ਬੇਵਕਤ ਮੌਤ ਸਾਡੇ ਲਈ

ਬੜਾ ਘਾਟਾ ਸੀ । ਪਰ ਉਹਨਾਂ ਦੇ ਸਪੁੱਤਰ ਸ. ਪਰਮਜੀਤ ਸਿੰਘ ਹੋਰਾਂ ਸਹਿਯੋਗ ਦੀ ਤੰਦ ਕਾਇਮ ਰਖੀ ਹੈ । ਪਰਮਜੀਤ ਆਪ ਸਫਲ ਸ਼ਾਇਰ ਹਨ ਇਸ ਨਾਤੇ ਵੀ ਉਨ੍ਹਾਂ ਤੋਂ ਅਸਾਂ ਸਦਾ ਹੀ ਭਰਵੇਂ ਸਹਿਯੋਗ ਦੀ ਆਸ ਰਖੀ ਹੈ । ਦਿੱਲੀ ਤੋਂ ਹੀ ਸ. ਕਿਰਪਾਲ ਸਿੰਘ ਖੋਖਰ ਹਨ ਜਿਹਨਾਂ ਦੀ ਗਾਜ਼ੀਆਬਾਦ ਵਿਚ ਫੈਕਟਰੀ ਹੈ 'ਜੰਤਾ ਇੰਜੀਨੀਰਿੰਗ ਵਰਕਸ' ਜੋ ਭਾਰੀ ਜੰਤਾ ਹਾਈਡਰਾਲਿਕਸ ਪ੍ਰੈਸਾਂ ਤਿਆਰ ਕਰਦੇ ਹਨ, ਉਹ ਵਰਿਆਮ ਦੀ ਹਯਾਤੀ ਦੇ ਮੁੱਢ ਤੋਂ ਹੀ ਇਸ ਨਾਲ ਜੁੜੇ ਹਨ—ਅਸੀਂ ਉਹਨਾਂ ਦੇ ਸਹਿਯੋਗ ਦੀ ਸਦਾ ਕਦਰ ਕਰਦੇ ਹਾਂ । ਦਿੱਲੀ ਤੋਂ ਸ. ਦਇਆ ਸਿੰਘ ਨਾਮਧਾਰੀ ਪੱਥਰਾਂ ਦੇ ਵਪਾਰੀ ਹਨ । ਅੱਜ ਕਲ੍ਹ ਤਾਂ ਉਹ ਦਿੱਲੀ ਤੋਂ ਦੂਰ ਚਲੇ ਗਏ ਹਨ । 'ਵਰਿਆਮ' ਵਾਸਤੇ ਸਦਾ ਹੀ ਅਸਾਂ ਕੁਝ ਨਾ ਕੁਝ ਸਹਾਇਤਾ ਪ੍ਰਾਪਤ ਕੀਤੀ ਹੈ । ਆਪ ਅਧਿਆਤਮਕ ਰੁਚੀਆਂ ਦੇ ਸੁਆਮੀ ਹਨ ਅਤੇ ਸੱਚ-ਗਿਆਨ ਦੀ ਖੋਜ ਵਿਚ ਵੀ ਜਤਨਸ਼ੀਲ ਰਹਿੰਦੇ ਹਨ । ਉਹਨਾਂ ਨਾਲ ਮੁਲਾਕਾਤ ਬਹੁਤ ਸੁਖਾਵਾਂ ਪ੍ਰਭਾਵ ਪਾਉਂਦੀ ਹੈ । ਜਲੰਧਰ ਤੋਂ ਸ. ਗੁਰਦਿਆਲ ਸਿੰਘ, ਜੋ ਸਿਤਾਰ-ਤਾਨਪੂਰਾ ਸਾਜ਼ ਬਨਾਉਣ ਦੇ ਸਿਧ ਹਸਤ ਮਾਹਰ ਹਨ ਆਪਣੇ ਭਾਈਬੰਦ ਹਨ । ਨਾਮਧਾਰੀ ਪੰਥ ਦੇ ਮਸ਼ਹੂਰ ਸੰਤ, ਸੰਤ ਸੁੰਦਰ ਸਿੰਘ ਪੂੰਗਾਂ ਵਾਲਿਆਂ ਦੇ ਉਹ ਪੋਤਰੇ ਹਨ ਅਤੇ ਰਾਗ ਅਤੇ ਸੁਰ ਦੀ ਬਾਰੀਕ ਸਮਝ ਕਾਰਨ ਉਹ ਸਿਤਾਰ ਅਤੇ ਤਾਨਪੂਰੇ ਦੀ ਜਵਾਰੀ ਦਾ ਕੰਮ ਐਸੀ ਖੂਬੀ ਨਾਲ ਕਰਦੇ ਹਨ ਕਿ ਵਡੇ ਵਡੇ ਕਲਾਕਾਰ ਆਪਣੇ ਸਾਜ਼ ਤੇ ਇਹਨਾਂ ਦੇ ਹੱਥ ਲਵਾਉਣ ਵਾਸਤੇ ਉਡੀਕ ਕਰਦੇ ਹਨ । ਸ. ਪੂਰਨ ਸਿੰਘ ਸੱਗੂ ਬਹੁਤ ਹਮਦਰਦ ਸਜਨ ਹਨ । ਮਿਹਨਤ ਤੇ ਸ਼ਰਾਫਤ ਇਹਨਾਂ ਦਾ ਖਾਸਾ ਹੈ ਮਿੱਠ ਬੋਲੜੇ ਅਤੇ ਹਲੀਮ ਸੱਗੂ ਸਾਹਿਬ ਸਾਡਾ ਮਾਨ ਹਨ । ਇਹ ਜਲੰਧਰ ਵਿਚ ਸੱਗੂ ਆਇਰਨ ਇੰਡਸਟਰੀਜ਼ ਨਾਮੀ ਫਰਮ ਵਿਚ ਖੰਡ, ਕਾਗਜ਼ ਅਤੇ ਹੋਰ ਮਿੱਲਾਂ ਦਾ ਸਾਮਾਨ ਤਿਆਰ ਕਰਦੇ ਹਨ । ਜਲੰਧਰ ਤੋਂ ਹੀ ਭਾਈ ਸਾਹਿਬ ਸ. ਬਚਨ ਸਿੰਘ, ਹਜ਼ੂਰ ਸਿੰਘ, ਹਰਭਜਨ ਸਿੰਘ ਹੋਰਾਂ 'ਵਰਿਆਮ' ਨੂੰ ਸਦਾ ਚੇਤੇ ਰਖਦਿਆਂ ਯਥਾ ਸ਼ਕਤ ਇਸ ਨਾਲ ਮਿਲਵਰਤੋਂ ਕੀਤੀ ਹੈ । ਸ. ਅਤਿੰਦਰਪਾਲ ਸਿੰਘ ਭੋਪਾਲ, ਸ. ਮੱਖਣ ਸਿੰਘ ਸੱਗੂ ਜਲੰਧਰ ਅਤੇ ਸ. ਅਜੀਤ ਸਿੰਘ ਡਾਲਟਨਗੰਜ ਵਾਲੇ ਵੀ 'ਵਰਿਆਮ' ਲਈ ਆਂਸ਼ਕ ਸਹਾਇਤਾ ਦਿੰਦੇ ਰਹੇ ਹਨ । ਕਿਸੇ ਸਮੇਂ ਡਾਲਟਨਗੰਜ਼ ਬਿਹਾਰ ਦੀਆਂ ਸੰਗਤਾਂ ਨਾਲ ਸਾਡਾ ਡੂੰਘਾ ਸੰਬੰਧ ਸੀ ਅਤੇ ਸੰਗਤਾਂ ਸਾਨੂੰ ਉਥੇ ਬੁਲਾਉਂਦੀਆਂ ਰਹੀਆਂ । ਫੇਰ ਇਹਨਾਂ ਚੋਂ ਬਹੁਤੇ ਸਜਨ ਚੰਡੀਗੜ੍ਹ ਵਿਚ ਸਥਾਪਤ ਹੋ ਗਏ ਹਨ । ਸ. ਗੁਰਬਚਨ ਸਿੰਘ ਨਾਮਧਾਰੀ ਆਪ ਲੇਖਕ ਵੀ ਹਨ ਅਤੇ ਸਫਲ ਵਪਾਰੀ ਵੀ । ਉਹਨਾਂ ਦੀ ਪ੍ਰੇਰਨਾ ਨਾਲ 'ਵਰਿਆਮ' ਵਾਸਤੇ ਕੁਝ ਨਾ ਕੁਝ ਜਤਨ ਹੁੰਦਾ ਰਹਿੰਦਾ ਹੈ । ਕਲਮੀ ਵੀ ਅਤੇ ਆਰਥਿਕ ਵੀ । ਕੁਝ ਸਮਾਂ ਚੰਡੀਗੜ੍ਹ ਵਾਲੇ ਸਜਨ ਵਰਿਆਮ ਸਹਾਇਤਾ ਲਈ ਸਰਗਰਮ ਰਹੇ ਹਨ ਪਰ ਅੱਜ ਕਲ੍ਹ ਸ. ਪਵਿਤਰ ਸਿੰਘ ਹੀ ਮੈਦਾਨ ਵਿਚ ਹਨ । ਹੋਰ ਵੀ ਬਹੁਤ ਸਾਰੇ ਸਜਨ ਹਨ ਜੋ ਗਾਹੇ-ਬ-ਗਾਹੇ ਵਰਿਆਮ ਵਾਸਤੇ ਕਾਰਜਸ਼ੀਲ ਰਹੇ ਹਨ । ਉਹਨਾਂ ਦਾ ਜ਼ਿਕਰ ਕਰਨਾ ਬਣਦਾ ਹੈ ਅਤੇ ਇਹ ਜ਼ਿਕਰ ਹੋਵੇਗਾ ਵੀ ਕਿਸੇ ਅਗਲੇ ਲੇਖ ਵਿਚ ਪਰ ਇਕ ਵਿਅਕਤੀ ਨੂੰ ਅਸੀਂ ਇਥੇ ਮੁੜ ਯਾਦ ਕਰਨਾ ਚਾਹੁੰਦੇ ਹਾਂ ਜਿਸ ਨੇ 'ਵਰਿਆਮ' ਵਾਸਤੇ ਬਹੁਤ ਘਾਲਣਾ ਘਾਲੀ ਅਤੇ ਸਫਲਤਾ ਨਾਲ ਘਾਲੀ । ਉਹ ਵਿਅਕਤੀ ਹੈ ਸਵਰਗਵਾਸੀ ਬੀਬੀ ਸਿਮਰਨਜੀਤ ਕੌਰ । ਹੋਰ ਵੀ ਸਨੇਹੀ ਹਨ ਜਿਨ੍ਹਾਂ ਦੀ ਸਹਾਇਤਾ ਦਾ ਕਦੇ ਜ਼ਿਕਰ ਹੁੰਦਾ ਹੈ ਕਦੇ ਨਹੀਂ ।

ਅਸੀਂ ਉਪ੍ਰੋਕਤ ਲਿਖੇ ਸਜਨਾਂ ਦੇ ਬਹੁਤ ਧੰਨਵਾਦੀ ਹਾਂ । ਇਸ ਸਾਡੀ ਸਹਾਇਤਾ ਦਾ ਮੂਲ ਸਰੋਤ ਸਤਿਗੁਰੂ ਜਗਜੀਤ ਸਿੰਘ ਜੀ ਹਨ ਜਿਨ੍ਹਾਂ ਦਾ ਜਨਮ ਦਿਵਸ ਵਰਿਆਮ ਦੇ ਜਨਮ ਮਹੀਨੇ ਵਿਚ ਹੁੰਦਾ ਹੈ । ਅਸੀਂ ਉਹਨਾਂ ਦੇ ਸ੍ਰੀ ਚਰਨਾ ਦਾ ਕੋਟਾਨਕੋਟ ਧੰਨਵਾਦ ਕਰਦੇ ਹਾਂ । ਆਮ ਪਾਠਕ ਨੂੰ ਅੰਦਾਜ਼ਾ ਨਹੀਂ ਕਿ ਰਸਾਲਾ ਚਲਾਉਣ ਵਾਸਤੇ ਕਿੰਨੇ ਤਰਦਦ ਅਤੇ ਮਾਇਆ ਦੀ ਲੋੜ ਹੁੰਦੀ ਹੈ । ਸਗੋਂ ਨਿੱਤ ਦੀ ਮਹਿੰਗਾਈ ਨੇ ਇਸ ਕਾਰਜ ਨੂੰ ਅਜਿਹੇ ਤਿਲਕਣ ਵਾਲੇ ਸਥਲ ਤੇ ਲਿਆ ਖੜ੍ਹਾ ਕਰ ਦਿਤਾ ਹੈ ਕਿ ਕਿਸੇ ਵੀ ਸਮੇਂ ਖੇਡ ਵਿਗੜ ਸਕਦੀ ਹੈ । ਅਜੇ ਤਾਂ 'ਵਰਿਆਮ' ਦੇ ਸਰੂਪ ਵਿਚ ਅਤੇ ਇਸ ਦੀ ਪੱਧਰ ਵਿਚ ਬਹੁਤ ਗੁਣਾਤਮਕ ਬਿਹਤਰੀ ਹੋਣੀ ਹੈ ਜਿਸ ਲਈ ਅਸੀਂ ਤਤਪਰ ਹਾਂ । ਅਸੀਂ ਨਿਜੀ ਕੁਝ ਨਹੀਂ ਬਣਾਇਆ ਬਸ ਇਕ ਹੀ ਰੀਝ ਹੈ ਕਿ 'ਵਰਿਆਮ' ਸਿਖਰ ਦੀਆਂ ਸਫਲਤਾਵਾਂ ਛੋਹੇ । ਇਸੇ ਕਾਰਜ ਵਿਚ ਹੀ ਅਸੀਂ ਦਿਨ ਰਾਤ ਲਗੇ ਰਹਿੰਦੇ ਹਾਂ ।

ਪਿਛਲੇ ੨੩ ਸਾਲਾਂ ਤੇ ਝਾਤ ਮਾਰਦਿਆਂ ਇਸ ਚੋ ਕਲਮੀ ਸਹਿਯੋਗੀਆਂ ਦੀ ਸੂਚੀ ਵਿਚ ਪੰਜਾਬੀ ਸਾਹਿਤ ਦੀਆਂ ਨਾਮਵਰ ਹਸਤੀਆਂ ਦੇ ਨਾਮ ਆਉਂਦੇ ਹਨ । ਉਹਨਾਂ ਨੇ ਲਗਾਤਾਰ ਸੰਪਾਦਕ ਵਰਿਆਮ ਦੇ ਦੋਸਤ ਮੰਡਲ ਦੀ ਆਭਾ ਨੂੰ ਰੁਸ਼ਨਾਇਆ ਹੈ । ਇਹਨਾਂ ਜ਼ਿਕਰ ਯੋਗ ਹਸਤੀਆਂ ਦਾ ਜ਼ਿਕਰ ਅਜੇ ਸਾਡੇ ਸਿਰ ਤੇ ਕਰਜ਼ ਹੈ ।

ਚੌਵੀਵੇਂ ਸਾਲ ਦੀ ਸਰਦਲ ਤੇ ਪੈਰ ਰਖਦਿਆਂ ਸਾਡਾ ਰੋਮ ਰੋਮ ਸਾਡੇ ਮਿੱਤਰਾਂ ਦਾ ਧੰਨਵਾਦੀ ਹੈ । )⌣(

ਪਰਦੇਸੀ ਪੰਜਾਬ

# ਡੈਥ ਵੈਲੀ—ਜਿਊਂਦੇ ਲੋਕ

—ਵਰਿਆਮ ਸਿੰਘ ਸੰਧੂ

ਸੂਰਜ ਹੇਠਾਂ ਜਾ ਰਿਹਾ ਸੀ। ਜਗਦੀਸ਼ ਦੇ ਹਾਸੇ ਦੀ ਹਰਿਆਵਲ ਮਹਿਕ ਰਹੀ ਸੀ ਪਰ ਬੇਕਰਜ਼ ਫੀਲਡ ਦੀ 'ਡੈਥ-ਵੈਲੀ' ਦੇ ਆਸਾਰ ਦਿਸਣੇ ਸ਼ੁਰੂ ਹੋ ਗਏ ਸਨ। ਗਰਮੀ ਪਿਛੋਂ ਨਾਲੋਂ ਨਿਸਬਤਨ ਵਧ ਗਈ ਸੀ ਤੇ ਪਹਾੜੀਆਂ ਉਤੇ ਸੁੱਕਾ ਸੁਨਹਿਰੀ ਘਾਹ ਚਮਕ ਰਿਹਾ ਸੀ। ਬੇਕਰਜ਼ਫੀਲਡ ਸ਼ਹਿਰ ਦੇ ਅੰਦਰ ਦਾਖਲ ਹੁੰਦਿਆਂ ਹੀ ਇਕ ਸਿਰੇ 'ਤੇ ਜਗਦੀਸ਼ ਦਾ ਗੈਸ-ਸਟੇਸ਼ਨ ਅਤੇ ਸਟੋਰ ਸੀ। ਅਸੀਂ ਕਾਰ ਤੋਂ ਉੱਤਰ ਕੇ ਸਟੋਰ ਵਿਚ ਦਾਖਲ ਹੋਏ। ਕਾਊਂਟਰ ਤੇ ਪੰਦਰਾਂ ਸੋਲਾਂ ਸਾਲ ਦੀ ਸੁਨਹਿਰੇ ਵਾਲਾਂ ਵਾਲੀ ਮਲੂਕੜੀ ਜਿਹੀ ਕੁੜੀ ਡਿਊਟੀ ਨਿਭਾ ਰਹੀ ਸੀ। ਜਗਦੀਸ਼ ਨੇ ਉਸ ਨਾਲ ਮੇਰੀ ਜਾਣ-ਪਛਾਣ ਕਰਵਾਈ ਤੇ ਦੱਸਿਆ ਕਿ ਮੈਂ ਉਸਦਾ ਬਚਪਨ ਦਾ ਦੋਸਤ ਹਾਂ। ਕੁੜੀ ਨੇ ਮੁਸਕਰਾਕੇ ਮੈਨੂੰ 'ਹੈਲੋ' ਆਖੀ।

ਜਗਦੀਸ਼ ਕਾਊਂਟਰ ਦੇ ਪਿਛੇ ਇਕ ਛੋਟੇ ਜਿਹੇ ਕਮਰੇ ਵਿਚ ਮੈਨੂੰ ਲੈ ਗਿਆ। ਏਥੇ ਉਹਦਾ ਕੰਪਿਊਟਰ ਪਿਆ ਸੀ—ਤੇ ਸਾਹਮਣੇ ਟੇਬਲ 'ਤੇ ਇਕ ਨਿੱਕਾ ਟੀ.ਵੀ. ਸੈੱਟ। ਮੈਨੂੰ ਕੁਰਸੀ ਉਤੇ ਬਿਠਾਕੇ ਜਗਦੀਸ਼ ਮੇਰੇ ਲਈ ਜੂਸ ਲੈ ਕੇ ਆਇਆ ਤੇ ਖਿਮਾਂ ਯਾਚਨਾ ਕਰਦਿਆਂ ਗੋਰੀ ਕੁੜੀ ਨਾਲ ਆਪਣੀ ਗੈਰ-ਹਾਜ਼ਰੀ ਵਿਚ ਸਟੋਰ ਬਾਰੇ ਲੋੜੀ ਦੀ ਜਾਣਕਾਰੀ ਲੈਣ ਲੱਗਾ। ਟੀ.ਵੀ. ਦੀ ਸਕਰੀਨ ਉਤੇ ਅੰਦਰ ਬੈਠਿਆਂ ਹੀ ਮੈਨੂੰ ਉਹ ਦੋਵੇਂ ਗੱਲਾਂ ਕਰਦੇ ਦਿਖਾਈ ਦੇ ਰਹੇ ਸਨ। ਦੁਕਾਨ ਅੰਦਰ ਗਾਹਕ ਵੜ ਰਹੇ, ਸੌਦਾ ਵੇਖ ਰਹੇ, ਪਸੰਦ ਕਰ ਰਹੇ ਤੇ ਹੱਥ ਵਿਚ ਜਾਂ ਟਰਾਲੀ ਵਿਚ ਰੱਖਕੇ ਕਾਊਂਟਰ ਵੱਲ ਪਰਤ ਰਹੇ ਨਾਲ ਦੇ ਨਾਲ ਦਿਖਾਈ ਦੇ ਰਹੇ ਸਨ। ਹੇਰਾਫੇਰੀ ਜਾਂ ਚੋਰੀ ਕਰਦਾ ਬੰਦਾ ਟੀ.ਵੀ. ਉਤੇ ਵੇਖਿਆ ਜਾ ਸਕਦਾ ਸੀ।

ਉਥੋਂ ਤੁਰੇ ਤਾਂ ਜਗਦੀਸ਼ ਕਹਿੰਦਾ, "ਦੂਜੇ ਸਟੋਰ 'ਤੇ ਵੀ ਝਾਤੀ ਮਾਰ ਚੱਲੀਏ...ਇਹ ਤਾਂ ਠੀਕ ਹੈ ਪਰ ਦੂਜਾ ਸਟੋਰ ਬਹੁਤਾ ਫ਼ਾਇਦਾ ਨਹੀਂ ਦਿੰਦਾ।...ਮੁੰਡੇ ਦੀਆਂ ਹਵਾਵਾਂ ਹੀ ਉਤਾਂਹ ਹਨ...।" ਉਹ ਫੇਰ ਮੁੰਡੇ ਦੀਆ ਗੱਲਾਂ ਲੇ ਬੈਠਾ, "ਏਹ ਮੁੰਡੇ ਹੁੰਦੇ ਜਾਂਦੇ ਨੇ ਅਮਰੀਕਨ । ਇਹਨਾਂ ਆਪਣੇ ਵਾਂਗੂ ਗਿਆਨੀ ਦੀਆਂ ਸੋਟੀਆਂ ਨਹੀਂ ਨਾ ਖਾਧੀਆਂ। ਇਹਨਾਂ ਨੂੰ ਪਤਾ ਨਹੀਂ ਅਸੀਂ ਐਥੋਂ ਤੱਕ ਕਿਵੇਂ ਪੁੱਜੇ ਆਂ। ਸਾਡਾ 'ਅਮਰੀਕਨ' ਹੋਇਆਂ ਨਹੀਂ ਸਰਦਾ। ਆਹ ਵੇਖ ਲਾ...ਆਹ ਕੁੜੀ ਵੇਖੀ ਸੀ ਉ ਗੋਰੀ...।"

ਕਾਊਂਟਰ 'ਤੇ ਖੜੋਤੀ ਸੁਨਹਿਰੇ ਵਾਲਾਂ ਵਾਲੀ ਮਸੂਮ ਜਿਹੀ ਕੁੜੀ ਮੇਰੀਆਂ ਨਜ਼ਰਾਂ ਅੱਗੋਂ ਲੰਘੀ।

"...ਲੈ ਇਹਦੇ ਕੁਆਰੀ ਦੇ ਈ ਦੋ ਨਿਆਣੇ ਈਂ। ਨਿਆਣਿਆਂ ਦੇ ਪਿਉ ਦਾ ਪਤਾ ਨਹੀਂ ਕੌਣ ਈ ਤੇ ਕਿਥੇ ਐ...ਵਿਚਾਰੀ ਆਤਣਾ ਤੇ ਨਿਆਣਿਆਂ ਦਾ ਢਿੱਡ ਪਾਲਣ ਲਈ ਨੌਕਰੀ ਕਰਦੀ ਹੈ...।"

ਉਹ 'ਹਸੂੰ ਹਸੂੰ' ਕਰਦੀ ਮਲੂਕੜੀ ਜਿਹੀ ਕੁੜੀ ਤਾਂ ਅਜੇ ਮੈਨੂੰ ਵਿਆਹ ਦੀ ਉਮਰ ਤੋਂ ਵੀ ਛੋਟੀ ਲੱਗਦੀ ਸੀ ਤੇ ਹੁਣੇ ਹੀ ਉਹਦੇ ਤਨ-ਮਨ 'ਤੇ ਏਨਾ ਬੋਝ ਟਿਕ ਗਿਆ ਸੀ! ਕੀ ਉਹ ਆਪਣੀ ਇਸ ਕਿਸਮ ਦੀ 'ਆਜ਼ਾਦੀ' ਉਤੇ ਸੰਤੁਸ਼ਟ ਜਾਂ ਖ਼ੁਸ਼ ਸੀ! ਪਿਉ ਤਾਂ 'ਨ੍ਹਾਤਾ ਧੋਤਾ' ਘੋੜਾ ਕਿਧਰੇ 'ਟਿਭ' ਗਿਆ ਸੀ ਤੇ 'ਔਰਤ ਹੋਣ ਦਾ ਸਰਾਪ' ਉਸ ਕੁੜੀ ਦੇ ਪੱਲੇ ਪੈ ਗਿਆ ਸੀ। ਮੇਰਾ ਮਨ ਕੁੜੀ ਲਈ ਸਨੇਹ ਅਤੇ ਹਮਦਰਦੀ ਨਾਲ ਭਰ ਗਿਆ। ਇਹ ਭਾਰ ਚੁੱਕਣ ਦੀ ਅਜੇ ਉਸਦੀ ਉਮਰ ਕਿਥੇ ਸੀ!

ਦੂਜੇ ਸਟੋਰ 'ਤੇ ਝਾਤੀ ਮਾਰਕੇ ਜਦੋਂ ਅਸੀਂ ਜਗਦੀਸ਼ ਦੇ ਘਰ ਵੱਲ ਮੁੜੇ ਤਾਂ ਖ਼ੁਸ਼ਕ ਮੈਦਾਨਾਂ ਵਿਚ ਮੀਲਾਂ ਦੂਰ ਤੱਕ ਊਠ ਦੀ ਧੌਣ ਵਰਗੇ ਅਨੇਕਾਂ ਪੰਪ ਹੇਠਾਂ ਉਪਰ ਹੋ ਰਹੇ ਸਨ। ਜਗਦੀਸ਼ ਨੇ ਦੱਸਿਆ, "ਇਹ ਵੈਲੀ ਧਰਤੀ ਹੇਠੋਂ ਨਿਰ੍ਹਾ ਸੋਨਾ ਹੈ।.. ਯਾਦ ਈ ਆਪਾਂ ਨਿੱਕੇ ਨਿੱਕੇ ਗਾਉਂਦੇ ਹੁੰਦੇ ਸਾਂ:

'ਨਿੱਕੇ ਜਿਹੇ ਰੰਗੇਜ਼ ਬਣਾਈ ਰੇਲ ਜੀ
ਧਰਤੀ 'ਚੋਂ ਕੱਢਿਆ ਮਿੱਟੀ ਦਾ ਤੇਲ ਜੀ।"

ਬੱਸ ਇਹ ਊਠ-ਘੋੜੇ ਜਿਹੇ ਪੰਪ ਧਰਤੀ 'ਚੋਂ ਮਿੱਟੀ ਦਾ ਤੇਲ ਈ ਕੱਢ ਰਹੇ ਨੇ.. ਇਹ ਤੇਲ ਕੱਢ ਕੱਢ ਅਮਰੀਕਾ ਸਾਂਭੀ ਜਾਂਦੈ। ਸੌ ਸਾਲ ਤੋਂ ਉਤੇ ਤੱਕ ਦਾ ਤੇਲ ਦਾ ਭੰਡਾਰ ਐ ਅਮਰੀਕਾ ਕੋਲ.. ਆਪਣੇ ਭੰਡਾਰ ਸਾਂਭੇ ਹੋਏ ਨੇ.. ਤੇ

ਵਰਤਦਾ ਹੈ ਬਾਹਰਲਾ ਤੇਲ...।"

ਘਰ ਪਹੁੰਚੇ ਤਾਂ ਜਗਦੀਸ਼ ਦੀ ਪਤਨੀ ਮੁਸਕਰਾਉਂਦੇ ਚਿਹਰੇ ਨਾਲ ਸਵਾਗਤ ਕਰਨ ਲਈ ਖੜ੍ਹੋਤੀ ਸੀ। ਕੁਝ ਮਿੰਟ ਬੈਠ ਕੇ ਜਗਦੀਸ਼ ਉਸਨੂੰ ਕਹਿੰਦਾ, "ਚੱਲ ਚੱਲੀਏ! ਇਹਨੂੰ ਥੋੜਾ ਝੀਲ ਤੱਕ ਘੁਮਾ ਲਿਆਈਏ ..।"

ਬਾਹਰੋਂ ਘੁੰਮ ਘੁੰਮਾ ਕੇ ਜਦੋਂ ਘਰ ਨੂੰ ਮੁੜ ਰਹੇ ਸਾਂ ਰਾਤ ਦੀਆਂ ਰੌਸ਼ਨੀਆਂ ਜਗ ਚੁੱਕੀਆਂ ਸਨ। ਜਗਦੀਸ਼ ਸ਼ਹਿਰ ਦੇ ਨਾਮ-ਕਰਨ ਬਾਰੇ ਦੱਸ ਰਿਹਾ ਸੀ, "ਲਾਸ ਏਂਜਲਜ਼ ਤੋਂ ਅੱਗੇ ਸਾਨਫਰਾਂਸਿਸਕੋ ਵੱਲ ਜਾਂਦਿਆਂ ਰਸਤੇ ਵਿਚ ਇਹ ਅਰਾਮ ਕਰਨ ਵਾਲੀ ਥਾਂ ਸੀ। ਉਦੋਂ ਲੋਕ ਘੋੜਿਆਂ 'ਤੇ ਸਫ਼ਰ ਕਰਦੇ ਸਨ। ਇਥੇ ਇਕ ਬੇਕਰੀ ਦੀ ਦੁਕਾਨ ਹੁੰਦੀ ਸੀ ਜਿਥੋਂ ਲੋਕ ਖਾਣ-ਪੀਣ ਦਾ ਸਮਾਨ ਲੈਂਦੇ ਤੇ ਫਿਰ ਕੁਝ ਪਲ ਆਰਾਮ ਕਰਦੇ ..ਹੌਲੀ ਹੌਲੀ ਇਸਦਾ ਨਾਂ ਬਕਰੀ ਤੋਂ ਬੇਕਰਜ਼ ਫੀਲਡ ਪੈ ਗਿਆ।"

ਸਾਡੇ ਹੀ ਪਿੰਡ ਦਾ ਇਕ ਹੋਰ ਵਾਸੀ ਹਰਦਿਆਲ ਸਿੰਘ ਵੀ ਬੇਕਰਜ਼ ਫੀਲਡ ਹੀ ਰਹਿੰਦਾ ਸੀ। ਉਸਦਾ ਫੋਨ ਆਇਆ ਤਾਂ ਜਗਦੀਸ਼ ਨੇ ਕੱਲ੍ਹ ਮਿਲਣ ਲਈ ਕਿਹਾ। ਹੁਣ ਥੱਕੇ ਹੋਏ ਸਾਂ ਤੇ ਆਰਾਮ ਵੀ ਕਰਨਾ ਸੀ। ਪਰ ਉਹ ਹੁਣੇ ਆਉਣ ਲਈ ਬ-ਜ਼ਿਦ ਸੀ। ਮੈਂ ਆਖਿਆ, "ਆਉਣ ਦਿਓ।"

ਕੁਝ ਹੀ ਮਿੰਟਾਂ 'ਚ ਹਰਦਿਆਲ ਤੇ ਉਸਦੀ ਪਤਨੀ ਵੀ ਪਹੁੰਚ ਗਏ। ਜਗਦੀਸ਼ ਦੇ ਨੂੰਹ-ਪੁੱਤ ਵੀ ਆ ਗਏ ਸਨ। ਨੂੰਹ 'ਮਿੰਟੀ' ਨੂੰ ਜਗਦੀਸ਼ ਉਤਸਾਹ ਨਾਲ ਦੱਸ ਰਿਹਾ ਸੀ ਕਿ ਉਸਦੇ ਪਿਤਾ ਦਿਲਬਾਗ ਸਿੰਘ ਨਾਲ ਮੇਰੀ ਜਾਣ-ਪਛਾਣ ਬੜੇ ਨੇੜ ਹੈ। ਏਸੇ ਵੇਲੇ ਦਿਲਬਾਗ ਦਾ ਫ਼ੋਨ ਆ ਗਿਆ। ਉਹ ਗਦ-ਗਦ ਹੋ ਗਿਆ ਤੇ ਅਗਲੇ ਦਿਨ ਇਥੋਂ ਮੈਨੂੰ ਆਪਣੇ ਨਾਲ ਲੈ ਜਾਣ ਦਾ ਪ੍ਰੋਗਰਾਮ ਬਣਾਉਣ ਲੱਗਾ। ਜਗਦੀਸ਼ ਨੇ ਫੋਨ ਫੜ ਲਿਆ।

"ਹੈਂ ਬਈ!...ਇਹ ਨਹੀਂ ਆਉਣ ਲੱਗਾ। ਤੁਹਾਨੂੰ ਹੀ ਆਉਣਾ ਪੈਣੈ...। ਇਹ ਤਾਂ ਦਿਨ ਈ ਗਿਣਤੀ ਦੇ ਲੈ ਕੇ ਆਇਆ। ਅਖੇ ਰਾਤਾਂ ਥੋੜ੍ਹੀਆਂ ਤੇ ਯਾਰ ਬਥੇਰੇ ਕਹਿਦਾ ਕੀਹਦਾ ਮਾਣ ਰੱਖ ਲਾਂ। ਸਵੇਰੇ ਅਸੀਂ ਜਾਣਾ ਐੱਲ.ਏ. (ਲਾਸ ਏਂਜਲਜ਼) ਯੂਨੀਵਰਸਲ ਸਟੂਡੀਓ ਦੇਖਣ ਤੇ ਪਰਸੋਂ ਸਵੇਰੇ ਇਹਦੀ ਵਾਪਸੀ ਹੈ...।"

ਦਿਲਬਾਗ ਨੂੰ ਧੱਕਾ ਲੱਗਾ। ਪਰ ਮੈਂ ਆਖਿਆ, "ਥੋੜ੍ਹਾ ਖਾਈਏ ਤਾਂ ਭੁੱਖ ਬਣੀ ਰਹਿੰਦੀ ਹੈ...। ਇੰਜ ਹੀ ਥੋੜ੍ਹਾ ਸਮਾਂ ਠਹਿਰਾਂਗਾ ਤਾਂ ਤੁਹਾਨੂੰ ਵੀ ਦੂਜੀ ਵਾਰ ਮਿਲਣ ਦੀ ਤਾਂਘ ਰਹੇਗੀ। ਜੇ ਤੁਸੀਂ ਹੁਣੇ ਹੀ ਰੱਜ ਗਏ ਤਾਂ ਫਿਰ ਅਗਲੀ ਵਾਰੀ ਮੈਨੂੰ ਕੌਣ ਪੁੱਛੂ...।"

ਜਗਦੀਸ਼ ਜਿਹੜਾ ਹੁਣ ਤੱਕ ਮੇਰੇ ਕੋਲ 'ਥੋੜ੍ਹੇ ਦਿਨ' ਹੋਣ ਦਾ ਸ਼ਿਕਵਾ ਕਰਦਾ ਆ ਰਿਹਾ ਸੀ—ਮੇਰੇ ਜੁਆਬ ਨਾਲ ਸੰਤੁਸ਼ਟ ਹੋ ਗਿਆ।

ਮੈਂ ਹਰਦਿਆਲ ਤੇ ਜਗਦੀਸ਼ ਪਿੰਡ ਦੀਆਂ ਗੱਲਾਂ ਕਰਨ ਲੱਗ ਪਏ। ਸਾਂਝੇ ਜਾਣੂਆਂ ਦੀਆਂ, ਉਹਨਾਂ ਨਾਲ ਜੁੜੀਆਂ ਕਹਾਣੀਆਂ ਛੋਹੀਆਂ। ਕਦੀ ਹਰਦਿਆਲ ਦੱਸਣ ਲੱਗਦਾ ਕਿ ਉਹ ਕਵਿਤਾ ਲਿਖਦਾ ਹੈ ਪਰ ਅਜੇ ਤੱਕ ਕਿਧਰੇ ਛਪਵਾਈ ਨਹੀਂ। ਉਹਨੂੰ ਅਫਸੋਸ ਸੀ ਕਿ ਉਹ ਅਗਲੇ ਦਿਨਾਂ ਵਿਚ ਮੇਰੇ ਉਥੇ ਨਾ ਟਿਕ ਸਕਣ ਕਰਕੇ ਆਪਣੀਆਂ ਕਵਿਤਾਵਾਂ ਬਾਰੇ ਮੇਰੀ ਰਾਇ ਨਹੀਂ ਲੈ ਸਕੇਗਾ। ਕਦੀ ਜਗਦੀਸ਼ ਨਵੀਂ ਪੀੜ੍ਹੀ ਦੇ ਬੇਮੁਹਾਰ ਹੋਣ ਦਾ ਰੋਣਾ ਲੈ ਬੈਠਦਾ।

ਮੈਂ ਆਪਣੇ ਤਿੰਨਾਂ ਵਿਚ ਘੁੰਮ ਰਹੀ ਗੱਲਬਾਤ ਦੀ 'ਸ਼ੱਟਲ' ਬੀਬੀਆਂ ਵੱਲ ਸੁੱਟਣੀ ਚਾਹੀ ਤਾਂਕਿ ਉਹਨਾਂ ਨੂੰ ਵੀ ਗੱਲਬਾਤ ਵਿਚ ਸ਼ਾਮਲ ਕੀਤਾ ਜਾ ਸਕੇ। ਮੈਂ ਉਹਨਾਂ ਨੂੰ ਸਾਂਝਾ ਸਵਾਲ ਕੀਤਾ, "ਤੁਸੀਂ ਇਹ ਦੱਸੋ ਕਿ ਤੁਹਾਡੇ ਵਾਂਗ ਦੇਸੋਂ ਏਥੇ ਆ ਵੱਸੀਆਂ ਔਰਤਾਂ ਦੀ ਕੀ ਸਥਿਤੀ ਹੈ?"

ਗੱਲ ਅਜੇ ਮੇਰੇ ਮੂੰਹ ਵਿਚ ਹੀ ਸੀ ਕਿ ਜਗਦੀਸ਼ ਬੋਲ ਪਿਆ, "ਜ਼ਮੀਨ ਅਸਮਾਨ ਦਾ ਫਰਕ ਹੈ ਭਾ ਮੇਰਿਆ। ਏਥੇ ਇਹਨਾਂ ਨੂੰ ਪੂਰੀ ਆਜ਼ਾਦੀ ਹੈ—ਖਾਣ-ਪੀਣ, ਪਹਿਨਣ ਦੀ...ਰੋਜ਼ੀ ਰੋਟੀ ਕਮਾਉਣ ਦੀ। ਮਰਦਾਂ ਨਾਲੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ...।"

ਉਹਦੀ ਨੂੰਹ 'ਮਿੰਟੀ' ਨੇ ਉਹਦੀ ਗੱਲ ਕੱਟੀ, "ਅੰਕਲ! ਔਰਤ ਦੀ ਸਥਿਤੀ ਤਾਂ ਇਥੋਂ ਹੀ ਪਤਾ ਲੱਗ ਜਾਣੀ ਚਾਹੀਦੀ ਹੈ ਕਿ ਇਸ ਮਹਿਫਲ ਵਿਚ ਪੌਣੇ ਘੰਟੇ ਤੋਂ ਮਰਦ ਬੋਲ ਰਹੇ ਹਨ ਅਤੇ ਔਰਤਾਂ ਚੁੱਪ ਕਰਕੇ ਉਹਨਾਂ ਦੇ ਮੂੰਹ ਵੱਲ ਵੇਖ ਰਹੀਆਂ ਹਨ।"...

ਜਗਦੀਸ਼ ਝੂਠਿਆਂ ਦੇ ਵਾਂਗ ਹੱਸਿਆ।

"ਲੈ ਬਈ ਮਿੰਟੀ...ਇਹ ਨਹੀਂ...ਇਹ ਨਹੀਂ... ਉਹ ਤਾਂ ਅਸੀਂ ਮਿਲੇ ਏਨੇ ਚਿਰ ਬਾਦ ਆਂ ਨਾਲੇ ਗੱਲ ਸੁਣ। ਇਹ ਵੀ ਔਰਤ ਨੂੰ ਮਿਲਿਆ ਹੱਕ ਈ ਐ ਕਿ ਨੂੰਹ

ਸਹੁਰੇ ਨੂੰ ਐ' 'ਠਾਹ' ਕਰਦਾ ਜਵਾਬ ਦੇ ਸਕੇ...।"

ਪਰ ਜਗਦੀਸ਼ ਦੀ ਪਤਨੀ 'ਬੀਰਾਂ' ਜਗਦੀਸ਼ ਨਾਲ ਸਹਿਮਤ ਨਹੀਂ ਸੀ ਜਾਪਦੀ।

"ਵੇਖੋ ਭਾ ਜੀ ! ਗਰੌਸਰੀ ਖਰੀਦੀਏ ਅਸੀਂ, ਰੋਟੀ ਪਕਾਈਏ ਅਸੀਂ ਅਤੇ ਨਾਲ ਦੇ ਨਾਲ ਨੌਕਰੀ ਵੀ ਕਰੀਏ...।"

ਔਰਤਾਂ ਦੇ ਸ਼ਿਕਵੇ ਵੀ ਜਾਇਜ਼ ਸਨ ਪਰ ਜਗਦੀਸ਼ ਖਾਣੇ ਦੀ ਮੇਜ਼ ਉਪਰ ਬੈਠਾ ਵੀ ਔਰਤਾਂ ਨੂੰ ਮਿਲੀ ਆਜ਼ਾਦੀ ਅਤੇ ਤਾਕਤ ਦੀ ਕਹਾਣੀ ਕਹਿ ਰਿਹਾ ਸੀ। ਉਸਦੀ ਪਤਨੀ ਨੇ ਕਿਹਾ, "ਆਹ ਹੈਥੋਂ ਸਪੂਨ ਫੜਾਇਓ...।"

ਜਗਦੀਸ਼ ਨੇ ਡਰਾਅਰ ਖੋਲ੍ਹਿਆ ਪਰ ਪਤਾ ਨਹੀਂ ਲੱਗਾ ਕਿ ਚਮਚੇ ਕਿੱਥੇ ਹਨ। ਉਹ ਡਰਾਅਰ ਬੰਦ ਕਰਕੇ ਫਿਰ ਔਰਤਾਂ ਦੀ ਚੰਗੀ ਸਥਿਤੀ ਬਾਰੇ ਭਾਸ਼ਨ ਦੇਣ ਲੱਗਾ ਤਾਂ ਮਿੰਟੀ ਨੇ ਹੱਸ ਕੇ ਕਿਹਾ, "ਸਪੂਨ ਤੁਹਾਨੂੰ ਲੱਭਾ ਨਹੀਂ...ਚਲੋ ਪਾਪਾ ਐਂਜ ਕਰਦੇ ਆਂ...ਤੁਸੀਂ ਕਿਚਨ 'ਚ ਵੜ ਕੇ ਜੇ ਲੂਣ ਮਿਰਚ ਲੱਭ ਦਿਓ ਤਾਂ ਤੁਹਾਡੀਆਂ ਸੱਭੇ ਗੱਲਾਂ ਸੱਚੀਆਂ।"

ਹੱਸਦਿਆਂ ਹੋਇਆਂ ਜਗਦੀਸ਼ ਨੇ ਆਪਣੇ ਦੋਨੋਂ ਹੱਥ ਖੜੇ ਕਰਕੇ ਹਾਰ ਮੰਨ ਲਈ।

"ਕੋਈ ਚਾਰਾ ਨਹੀਂ ਵਰਿਆਮ...ਕੋਈ ਚਾਰਾ ਨਹੀਂ...।" ਉਹ ਦੋਵੇਂ ਹੱਥ ਅਸਮਾਨ ਵੱਲ ਕਰਕੇ ਲਹਿਰਾ ਰਿਹਾ ਸੀ।

ਅਗਲੇ ਦਿਨ ਜਗਦੀਸ਼ ਦੀ ਪਤਨੀ ਸਵੇਰੇ ਹੀ ਕੰਮ 'ਤੇ ਚਲੀ ਗਈ ਸੀ। ਮਿੰਟੀ ਨੇ ਨਾਸ਼ਤਾ ਮੇਜ਼ ਉੱਪਰ ਲਾ ਦਿੱਤਾ। ਉਹ ਵੀ ਕੰਮ 'ਤੇ ਜਾਣ ਲਈ ਤਿਆਰ ਸੀ।

"ਪਾਪਾ ! ਬਰਤਨ ਸਿੰਕ ਵਿਚ ਰੱਖ ਦਿਓ। ਮੈਂ ਆਪੇ ਆ ਕੇ ਸਾਫ਼ ਕਰ ਲਵਾਂਗੀ। ਹੁਣ ਦੇਰ ਹੋ ਰਹੀ ਹੈ। ਠੀਕ ਐ...ਓ.ਕੇ....ਬੱਸ ਸਿੰਕ ਵਿਚ ਰੱਖਣ ਦੀ ਖੇਚਲ ਜ਼ਰੂਰ ਕਰ ਦਿਓ...।"

ਨਾਸ਼ਤੇ ਤੋਂ ਵਿਹਲੇ ਹੋਏ ਤਾਂ ਮੈਨੂੰ ਬੈਠਣ ਲਈ ਕਹਿ ਕੇ ਜਗਦੀਸ਼ ਬਰਤਨ ਸਾਫ਼ ਕਰਨ ਲੱਗਾ। ਪਲੇਟਾਂ ਧੋ ਧੋ ਕੇ ਟਿਕਾਈ ਜਾ ਰਿਹਾ ਸੀ।

ਮੈਂ ਕਿਹਾ, "ਜਨਾਬ ! ਤੁਹਾਨੂੰ ਭਾਂਡੇ ਰੱਖਣ ਦਾ ਹੁਕਮ ਹੋਇਐ...ਭਾਂਡੇ ਮਾਂਜਣ ਦਾ ਤਾਂ ਨਹੀਂ...।"

ਮਿੰਟੀ ਕਮਰੇ 'ਚੋਂ ਪਰਸ ਤੇ ਕਾਰ ਦੀਆਂ ਚਾਬੀਆਂ ਸਾਂਭਦੀ ਨਿਕਲੀ।

"ਵੇਖਿਆ ਫਿਰ !" ਉਸਨੇ ਜਗਦੀਸ਼ ਵੱਲ ਵੇਖ ਕੇ ਮਿੱਠੀ ਜਿਹੀ ਨਰਾਜ਼ਗੀ ਪ੍ਰਗਟਾਈ ਅਤੇ ਮੇਰੇ ਵੱਲ ਮੁਸਕਰਾਕੇ ਸਿਰ ਝੁਕਾਉਂਦੀ ਬਾਹਰ ਤੁਰ ਗਈ।

ਜਗਦੀਸ਼ ਹੱਸਿਆ ਤੇ ਭੇਤ ਦੀ ਗੱਲ ਦੱਸੀ, "ਓ ਭਰਾ ਏਨਾ ਥੋੜ੍ਹੈ ਕਿ ਨੂੰਹ ਆਖ ਗਈ ਐ ਕਿ ਮੈਂ ਆ ਕੇ ਆਪੇ ਭਾਂਡੇ ਧੋ ਲਊਂ। ਦੋਹਾਂ ਧਿਰਾਂ ਦੀ ਇੱਜ਼ਤ ਰਹਿ ਗਈ।...ਪਰ ਮੈਂ ਆਪਣੇ ਭਾਂਡੇ ਸਦਾ ਆਪ ਹੀ ਧੋਂਦਾਂ। ਅੱਜ ਜੇ ਮੈਂ ਛੱਡ ਦਿਆਂਗਾ...ਕੱਲ੍ਹ ਛੱਡ ਦਿਆਂਗਾ ਤਾਂ ਕੋਈ 'ਪਰਸੋਂ' ਤਾਂ ਅਜੇਹੀ ਆ ਹੀ ਜਾਣੀ ਐਂ ਜਦੋਂ ਅਗਲੀ ਮੂੰਹ ਪਾੜ ਕੇ ਆਖੂ, "ਆਪਣੇ ਭਾਂਡੇ ਆਪੇ ਸਾਫ਼ ਕਰਕੇ ਜਾਇਆ ਕਰੋ।" ਹੁਣ ਮੈਂ ਭਾਂਡੇ ਧੋ ਛੱਡਦਾਂ। ਉਹ ਚੰਗੀ ਨੂੰਹ ਦਾ ਫਰਜ਼ ਨਿਭਾਈ ਜਾਂਦੀ ਹੈ ਨਾ ਧੋਣ ਲਈ ਆਖ ਕੇ। ਰੱਬ ਕਰੇ ਇਹ ਏਦਾਂ ਦੀ ਸਦਭਾਵਨਾ ਬਣੀ ਹੀ ਰਹੇ...।"

ਮੈਂ ਕਿਹਾ, "ਤੂੰ ਆਖੇ ਨਹੀਂ ਲੱਗਾ। ਨੂੰਹ ਨਰਾਜ਼ ਹੋ ਜਾਊ।" ਉਹ ਕਹਿੰਦਾ, "ਇਹ ਝੂਠੀ ਜਾਂ ਸੱਚੀ ਨਰਾਜ਼ਗੀ ਚੰਗੀ। ਜੇ ਭਾਂਡੇ ਨਾ ਮਾਂਜੇ...ਫਿਰ ਪਤਾ ਨਹੀਂ ਕਿਹੋ ਜਿਹੀ ਨਰਾਜ਼ਗੀ ਹੋਵੇ।"

ਮੈਨੂੰ ਜਗਦੀਸ਼ ਦੀ ਇਹ ਪ੍ਰੈਕਟੀਕਲ ਪਹੁੰਚ ਚੰਗੀ ਲੱਗੀ। ਵਿਹਲਾ ਹੋ ਕੇ ਉਹ ਤੌਲੀਏ ਨਾਲ ਹੱਥ ਸਾਫ਼ ਕਰਦਾ ਮੇਰੇ ਸਾਹਮਣੇ ਆ ਖੜੋਤਾ।

"ਉਹਨੂੰ ਵੱਡੀਆਂ ਹਵੇਲੀਆਂ ਵਾਲੇ ਸਰਦਾਰ ਸਵਰਨ ਸੂੰਹ ਨੂੰ ਪੁੱਛੀਂ...ਉਹਨੇ ਕਦੀ ਮੇਰੇ ਵਾਂਗ ਘਰ ਦਾ ਕੂੜਾ ਸੁੱਟਿਐ...ਜੂਠੇ ਭਾਂਡੇ ਮਾਂਜੇ ਨੇ...ਟਾਇਲਟ ਸਾਫ਼ ਕੀਤੇ ਨੇ...ਨਹੀਂ ਉਹਨੂੰ ਪੁੱਛੀਂ ਤੇ ਸਹੀ ਜ਼ਰਾ...।"

ਉਹ ਆਪਣੇ ਛੋਟੇ ਭਰਾ ਸਵਰਨ ਦੀ ਗੱਲ ਕਰ ਰਿਹਾ ਸੀ...ਜਿਹਦੀ ਟਰੈਕਟਰਾਂ, ਬੰਬੀਆਂ ਤੇ ਹਵੇਲੀਆਂ ਦੀ ਸਰਦਾਰੀ ਪਿਛੇ ਜਗਦੀਸ਼ ਦਾ ਬੜਾ ਵੱਡਾ ਯੋਗਦਾਨ ਸੀ... ਜਿਹੜਾ ਪਿੰਡ ਦਾ ਸਰਪੰਚ ਸੀ ਤੇ ਵਿਧਾਨ ਸਭਾ ਦੀ ਸੀਟ ਲਈ ਦਾਅਵੇਦਾਰੀ ਜਤਾ ਰਿਹਾ ਸੀ।

"ਉਹਨੂੰ ਸਮਝਾਵੀਂ ਕਿਵੇਂ ਪੈਸੇ ਬਣਦੇ ਨੇ...। ਆਹ ਮੇਰੇ ਮੁੰਡੇ ਈ ਵੇਖ ਲੈ...ਇਹਨਾਂ ਤੰਗੀ ਨਹੀਂ ਨਾ ਵੇਖੀ ਕੋਈ। ਇਹਨਾਂ ਨੂੰ 'ਓ' ਬਾਣੀ ਲਾਹੌਰ ਦੀਹਦਾ ਈ...। ਇਹਨਾਂ ਨੂੰ ਕੀ ਪਤਾ ਸਾਡੀ ਮਾਂ ਨੇ ਸਾਨੂੰ ਕਿਵੇਂ ਪਾਲਿਆ...।"

ਪਿਛਲੇ ਚਾਲੀ ਸਾਲਾਂ ਤੋਂ ਵਿਦੇਸ਼ਾਂ ਵਿਚ ਵਿਚਰਕੇ

ਵੀ ਉਸ ਅੰਦਰਲਾ ਪੰਜਾਬੀ ਬਾਪ ਜਿੰਦਾ ਸੀ।

ਅੱਜ ਅਸੀਂ ਲਾਸ ਏਂਜਲਸ ਜਾ ਰਹੇ ਸਾਂ ; ਹਾਲੀਵੁੱਡ ਦਾ ਯੂਨੀਵਰਸਲ ਸਟੂਡੀਓ ਦੇਖਣ...ਜਿਥੇ ਸੰਸਾਰ ਪ੍ਰਸਿਧ ਫ਼ਿਲਮਾਂ ਬਣੀਆਂ ਹਨ। ਨਿੰਦੀ ਨੇ ਫਰੇਜ਼ਨੋ ਤੋਂ ਆ ਜਾਣਾ ਸੀ ਤੇ ਸ਼ਾਮ ਨੂੰ ਮੈਨੂੰ ਵਾਪਸ ਫਰੇਜ਼ਨੋ ਲੈ ਜਾਣਾ ਸੀ।

ਅਸੀਂ ਜਗਦੀਸ਼ ਦੇ ਗੈਸ ਸਟੇਸ਼ਨ-ਸਟੋਰ ਤੇ ਪਹੁੰਚੇ ਹੀ ਸਾਂ ਤਾਂ ਥੋੜ੍ਹੀ ਦੇਰ ਬਾਦ ਨਿੰਦੀ ਵੀ ਆ ਗਿਆ। ਜਗਦੀਸ਼ ਕਲ੍ਹ ਦਾ ਨਿੰਦੀ ਨੂੰ ਮਿਲ ਕੇ ਬੜਾ ਖੁਸ਼ ਸੀ, ਉਹਦੇ ਸੁਭਾਅ ਅਤੇ ਮਿਲਣਸਾਰੀ ਤੋਂ ਪੂਰਾ ਪ੍ਰਭਾਵਿਤ।

"ਵਰਿਆਮ ! ਨਿੰਦੀ ਨੂੰ ਮਿਲਾ ਕੇ ਤੁਸੀਂ ਬਹੁਤ ਚੰਗਾ ਕੀਤਾ। ਹੁਣ ਨਹੀਂ ਮੈਂ ਇਹਨੂੰ ਛੱਡਦਾ। ਗੁਰਬਚਨ ਨੇ ਏਨਾ ਚਿਰ ਇਹਨੂੰ ਕਿਥੇ ਲੁਕਾਈ ਰਖਿਆ।"

ਗੁਰਬਚਨ ਤਾਂ ਉਹਦਾ 'ਗਿਰਾਈਂ' ਸੀ ਤੇ ਉਹ ਵਿਆਹ-ਢੰਗਾਂ 'ਤੇ ਇਕ ਦੂਜੇ ਨੂੰ ਮਿਲਦੇ ਵੀ ਰਹਿੰਦੇ ਸਨ।

"ਲੁਕਿਆ ਤਾਂ ਮੈਂ ਕੋਈ ਨਹੀਂ ਰਿਹਾ। ਬੇਕਰਜ਼ ਫੀਲਡ ਆਈਏ ਤਾਂ ਸਦਾ ਤੁਹਾਡੇ ਗੈਸ ਸਟੇਸ਼ਨ ਤੋਂ ਹੀ ਤੇਲ ਪਵਾਈਦਾ...ਬਸ ਜਾਣ-ਪਛਾਣ ਹੁਣ ਹੋਈ।"

ਨਿੰਦੀ ਦੀ ਕਾਰ ਉਥੇ ਹੀ ਪਾਰਕ ਕਰ ਦਿਤੀ ਤੇ ਅਸੀਂ ਜਗਦੀਸ਼ ਦੀ ਕਾਰ 'ਤੇ ਲਾਸ ਏਂਜਲਸ ਨੂੰ ਚੱਲ ਪਏ। ਐਧਰ ਉਧਰ ਦੀਆਂ ਗੱਲਾਂ ਵੀ ਹੁੰਦੀਆਂ ਰਹੀਆਂ ਤੇ ਨਿੰਦੀ ਇਸ ਖਿੱਤੇ ਦਾ ਭੂਗੋਲ ਵੀ ਮੈਨੂੰ ਸਮਝਾਉਂਦਾ ਰਿਹਾ। ਰਸਤੇ ਵਿਚ ਸੱਜੇ ਖੱਬੇ ਮੀਲਾਂ ਤਕ ਫੈਲੀਆਂ ਪਹਾੜੀਆਂ ਦੀਵਾਰ ਬਣਕੇ ਖੜੋਤੀਆਂ ਸਨ। ਨਿੰਦੀ ਨੇ ਦਸਿਆ ਕਿ ਕੈਲੇਫੋਰਨੀਆ ਵਿਚ ਪਹਾੜੀਆਂ ਦੀਆਂ ਦੋ ਰੇਂਜਾਂ ਹਨ। ਇਥੇ ਆਕੇ ਦੋਵੇਂ ਰੇਂਜਾਂ ਇਕੱਠੀਆਂ ਹੋ ਜਾਂਦੀਆਂ ਹਨ। ਪਹਾੜੀਆਂ ਨੂੰ ਕੱਟ ਕੇ ਖੁਲ੍ਹੀਆਂ ਸੜਕਾਂ ਬਣੀਆਂ ਹੋਈਆਂ ਸਨ, ਜਿਨ੍ਹਾਂ ਤੋਂ ਤਿਲਕਦੀ ਸਾਡੀ ਕਾਰ ਪਹਾੜਾਂ ਤੋਂ ਪਾਰ ਹੋ ਗਈ।

ਹਾਲੀਵੁੱਡ ਦਾ ਯੂਨੀਵਰਸਲ ਸਟੂਡੀਓ ਆਪਣੇ ਆਪ ਵਿਚ ਹੀ ਇਕ ਅਨੋਖੀ ਤੇ ਵੱਖਰੀ ਦੁਨੀਆ ਸੀ। ਇਕ ਕਿਸ਼ਤੀ ਜਿਹੀ ਵਿਚ ਬੈਠੇ, ਜਿਹੜੀ ਜੰਗਲੀ ਇਲਾਕੇ ਵਿਚ ਵਗਦੀ ਨਦੀ 'ਚੋਂ ਲੰਘਦੀ ਸੀ। ਰਾਹ ਵਿਚ ਭਿਆਨਕ ਜਾਨਵਰ ਤੇ ਡਾਇਨਾਸੌਰ ਕਿਸ਼ਤੀ ਉਤੇ ਹਮਲਾ ਕਰਦੇ। ਉਹਨਾਂ ਦੀ ਧੌਣ ਅੱਗੇ ਵਧਦੀ ਤੇ ਖੁਲ੍ਹੇ ਭਿਆਨਕ ਮੂੰਹ 'ਚੋਂ ਉਹ ਚਿੰਘਾੜਦੇ ਹੋਏ ਇਸ ਤਰ੍ਹਾਂ ਲਪਕਦੇ ਜਿਵੇਂ ਸਾਰੀ ਕਿਸ਼ਤੀ ਹੀ ਮੂੰਹ 'ਚ ਲੈਕੇ ਚਿੱਥ ਦੇਣਗੇ। ਸਵਾਰੀਆਂ ਦੀਆਂ ਚੀਕਾਂ ਨਿਕਲਣ ਨੂੰ ਹੁੰਦੀਆਂ। ਪਰ ਕਿਸ਼ਤੀ ਕੁਝ ਕੁ ਇੰਚਾਂ ਦੇ ਫਰਕ ਕਰਕੇ ਬਚ ਜਾਂਦੀ। ਅੱਗੇ ਨਦੀ ਦਾ ਪਾਣੀ ਪਹਾੜੀ ਤੋਂ ਹੇਠਾਂ ਲਗਪਗ ੯੦° ਦੇ ਕੋਣ ਤੇ 'ਡਿਗ ਰਿਹਾ ਸੀ। 'ਹੁਣ ਕੀ ਬਣੂੰ ..ਮਾਰੇ ਗਏ' ਸਭ ਦੇ ਮੂੰਹੋਂ ਨਿਕਲਦਾ। ਕਲੇਜਾ ਮੂੰਹ ਨੂੰ ਆਉਂਦਾ। ਪਰ ਅਸੀਂ ਕਿਸ਼ਤੀ ਨਾਲ ਚੰਗੀ ਤਰ੍ਹਾਂ ਜਕੜੇ ਹੋਏ ਸਾਂ ਪੈਕ ਕੀਤੇ ਹੋਏ। ਕਿਸ਼ਤੀ ਤਬਾਹ ਹੋਣ ਵਾਂਗ ਡਿਗਦੀ, ਪਰ ਫਿਰ ਸੰਭਲਕੇ ਚੱਲਣ ਲਗਦੀ। ਜਾਨ ਵਿਚ ਜਾਨ ਆਉਂਦੀ।

ਸਟੂਡੀਓ ਏਡਾ ਵੱਡਾ ਸੀ ਕਿ ਉਹਨੂੰ ਵੇਖਦਿਆਂ ਕਈ ਦਿਨ ਲੱਗ ਜਾਣ। ਪ੍ਰਬੰਧਕਾਂ ਵਲੋਂ ਤਰਦੀ ਝਾਤੀ ਪੁਆਉਣ ਲਈ ਇਕ ਨਿੱਕੀ ਜਿਹੀ ਰੇਲ ਦਾ ਬੰਦੋਬਸਤ ਸੀ। ਅਸੀਂ ਵੀ ਉਸ ਵਿਚ ਬੈਠੇ। ਟਰੇਨ ਚਲਦੀ ਜਾ ਰਹੀ ਸੀ। ਨਾਲ ਦੇ ਨਾਲ ਕਮੈਂਟਰੀ ਦੀ ਆਵਾਜ਼ ਸੁਣਾਈ ਦਿੰਦੀ—"ਇਹ ਫਲਾਂ ਸਟੂਡੀਓ, ਜਿਥੇ ਫਲਾਂ ਇਤਿਹਾਸਕ ਫ਼ਿਲਮ ਬਣੀ ਸੀ। ...ਇਹ ਜਿਥੋਂ ਗੁਜ਼ਰ ਰਹੇ ਹਾਂ, ਇਹ ਪੁਰਾਣਾ ਨਿਊਯਾਰਕ ਸ਼ਹਿਰ ਹੈ। ...ਸਭਲ ਜਾਓ ! ਆਪਾਂ ਜਿਸ ਪੁਲ ਤੋਂ ਗੁਜ਼ਰ ਰਹੇ ਹਾਂ, ਇਹ ਡਿਗਣ ਵਾਲਾ ਹੈ। ਹੇ ..ਅ ...ਔਹ ਡਿਗ ਪਿਆ !"

ਵਾਕਿਆ ਈ ਗੜਗੜਾਹਟ ਹੋਈ। ਪੁਲ ਟੁੱਟਕੇ ਹੇਠਾਂ ਨੂੰ ਧਸ ਗਿਆ। ਰੇਲ ਥਰਥਰਾਈ, ਪਰ ਸੰਭਲ ਗਈ। ਡਿਗੇ ਪੁਲ ਤੋਂ ਵੀ ਉਸ ਦੇ ਲੰਘਣ ਲਈ ਰਸਤਾ ਸੀ। ਕਿਸੇ ਹਨੇਰੀ ਗੁਫ਼ਾ ਵਿਚ ਦਾਖਲ ਹੋਏ ਤਾਂ ਇਕਦਮ ਗੁਫ਼ਾ ਵਿਚ ਅੱਗ ਲਗ ਗਈ। ਡੱਬਿਆਂ ਨਾਲ ਖਹਿੰਦੀਆਂ ਅੱਗ ਦੀਆਂ ਲਪਟਾਂ ਦਾ ਸੇਕ ਸਾਡੇ ਜਿਸਮ ਨੂੰ ਮਹਿਸੂਸ ਹੋਇਆ, ਪਰ ਗੱਡੀ ਬਚ ਕੇ ਅੱਗੇ ਲੰਘ ਗਈ। ਅੱਗੇ ਇਕ 'ਕੌਡਾ ਰਾਖਸ਼' ਉਹਨੂੰ ਮੂੰਹ ਵਿਚ ਲੈਣ ਲਈ ਉੱਲਰਿਆ, ਪਰ ਏਥੋਂ ਵੀ ਬਚ ਗਏ। 'ਰੱਬ ਰੱਬ' ਕਰਦੇ ਬਾਹਰ ਨਿਕਲੇ ਤਾਂ ਰੇਲ ਜਿਵੇਂ ਸਾਹ ਲੈਣ ਲਈ ਰੁਕੀ। ਇਕ ਇਮਾਰਤ ਦੇ ਬਰਾਂਡੇ 'ਚੋਂ ਇਕ ਮਰਦ ਦੀ ਚੀਕਵੀਂ ਚੰਘਾੜ ਸੁਣਾਈ ਦਿਤੀ। ਉਹ ਦੂਜੇ ਮਰਦ ਨੂੰ ਵੰਗਾਰ ਰਿਹਾ ਸੀ। ਦੂਜਾ ਮਰਦ ਐਨ ਸਾਡੀ ਬਾਰੀ ਦੇ ਸਾਹਮਣੇ ਸੀ। ਉਹਨੇ ਵੀ ਜੁਆਬੀ ਵੰਗਾਰ ਦਿੰਦਿਆਂ ਆਪਣਾ ਰਿਵਾਲਵਰ ਕੱਢ ਕੇ ਪਹਿਲੇ ਬੰਦੇ ਵੱਲ ਤਾਣ ਲਿਆ। ਇਹ ਕੀ ਹੋ ਚੱਲਿਆ ਸੀ ! ਪਹਿਲੇ ਬੰਦੇ ਨੇ ਬਰਾਂਡੇ ਤੋਂ ਜ਼ਮੀਨ ਤੇ ਛਾਲ ਮਾਰੀ ਤੇ ਆਪਣਾ ਰਿਵਾਲਵਰ ਸਿੱਧਾ ਕਰਕੇ 'ਤਾੜ੍ਹ ਤਾੜ੍ਹ' ਪੰਜ ਛੇ ਗੋਲੀਆਂ ਇਕੱਠੀਆਂ

ਚਲਾ ਦਿਤੀਆਂ । ਗੋਲੀਆਂ ਦੂਜੇ ਬੰਦੇ ਦੀ ਹਿੱਕ 'ਚ ਧੂੰਆਂ ਛੱਡਦੀਆਂ ਵੱਜੀਆਂ ਤੇ ਉਹ ਚੀਕ ਮਾਰਕੇ ਧਰਤੀ ਤੇ ਡਿਗ ਪਿਆ । ਇਹ ਕੀ ਅਨਰਥ ਹੋ ਗਿਆ ! ਸਾਡੇ ਵਿੰਹਦਿਆਂ ਵਿੰਹਦਿਆਂ ਕਤਲ ਹੋ ਗਿਆ । ਕਾਤਲ ਦੌੜਕੇ ਮਕਤੂਲ ਦੀ ਲਾਸ਼ ਕੋਲ ਪੁਜਾ ਤੇ ਨਫਰਤ ਨਾਲ ਠੁੱਡ ਮਾਰ ਕੇ ਉਹਨੂੰ ਉਲਟਾ ਦਿਤਾ । ਫਿਰ ਉਸ ਉਤੇ ਝੁਕਿਆ ਤੇ ਬਾਹੋਂ ਫੜ ਕੇ ਉਸ ਨੂੰ ਸਿੱਧਾ ਖੜ੍ਹਾ ਕਰ ਲਿਆ । ਦੋਵੇਂ ਹੱਸ ਕੇ ਇਕ ਦੂਜੇ ਦੇ ਗਲ ਮਿਲੇ । ਕੁਝ ਵੀ ਨਹੀਂ ਸੀ ਹੋਇਆ । ਮਰਨ ਵਾਲਾ ਨੌ-ਬਰ-ਨੌ ਸੀ । ਇਹ ਤਾਂ 'ਫਿਲਮੀ ਟਰਿੱਕ' ਸੀ ।

ਹੁਣ ਅਸੀਂ ਇਸ ਹੇਰਾਫੇਰੀ ਨੂੰ ਸਮਝ ਗਏ ਸਾਂ । ਇਸ ਲਈ ਜਦੋਂ ਇਕ ਦਮ ਪਹਾੜੀ ਤੋਂ ਗੜਗੜਾਹਟ ਪਾਉਂਦਾ ਹੜ ਦਾ ਪਾਣੀ ਗੱਡੀ ਵੱਲ ਵਧਿਆ ਤਾਂ ਅਸੀਂ ਸੋਚ ਲਿਆ ਕਿ ਅਸੀਂ ਨਹੀਂ ਰੁੜ੍ਹਣ ਲੱਗੇ, ਕਿਉਂ ਕਿ ਪਾਣੀ ਗੱਡੀ ਦੇ ਹੇਠੋਂ ਦੀ ਲੰਘੀ ਜਾ ਰਿਹਾ ਸੀ ।

ਕੁਲ ਮਿਲਾ ਕੇ ਇਹ ਅਨੁਭਵ ਖੂਬਸੂਰਤ ਸੀ ਪਰ ਸਾਡੇ ਨਾਲੋਂ ਇਹ ਬੱਚਿਆਂ ਲਈ ਵਧੇਰੇ ਖਿੱਚ ਪਾਊ ਸੀ । ਮੈਂ ਪਿਛਲੇ ਦਿਨਾਂ ਦਾ ਉਨੀਂਦਰੇ ਤੇ ਸਫਰ ਨਾਲ ਥੱਕਿਆ ਪਿਆ ਸਾਂ । ਮੈਂ ਪਿਛਲੀ ਸੀਟ ਤੇ ਬੈਠ ਗਿਆ ਤੇ ਉਹ ਦੋਵੇਂ ਗੱਲਾਂ ਕਰਦੇ ਵਾਪਸ ਬੇਕਰਜ਼ ਫੀਲਡ ਨੂੰ ਚੱਲ ਪਏ । ਮੈਨੂੰ ਨੀਂਦ ਆ ਗਈ ।

ਬੇਕਰਜ਼ ਫੀਲਡ ਦੇ ਨੇੜੇ ਪਹੁੰਚ ਕੇ ਜਦੋਂ ਮੈਨੂੰ ਜਾਗ ਆਈ ਤਾਂ ਨਿੰਦੀ ਜਗਦੀਸ਼ ਨੂੰ ਕਹਿ ਰਿਹਾ ਸੀ, "ਚੰਗਾ ਹੋਇਆ ਵਰਿਆਮ ਸੌਂ ਗਿਐ । ਮੈਨੂੰ ਸਵੇਰੇ ਗੁਰਬਚਨ ਦਾ ਫੋਨ ਆਇਆ ਸੀ ਸਾਨਫਰਾਂਸਿਸਕੋ ਤੋਂ । ਉਸਨੇ ਆਖਿਆ ਸੀ ਕਿ ਇਹਨਾਂ ਨੂੰ ਭਜਾਈ ਹੀ ਨਾ ਫਿਰਿਓ...ਆਰਾਮ ਜ਼ਰੂਰ ਕਰਵਾਇਓ...ਤਾਜ਼ਾ ਦਮ ਹੋਣ ਲਈ...।"

ਕੱਲ੍ਹ ਦਾ ਹਰਦਿਆਲ ਆਪਣੇ ਘਰ ਲਿਜਾਣ ਲਈ ਜ਼ਿਦ ਕਰ ਰਿਹਾ ਸੀ । ਪਰ ਅੱਜ ਸ਼ਾਮ ਜਗਦੀਸ਼ ਦੇ ਘਰ ਮਹਿਫ਼ਿਲ ਦਾ ਇੰਤਜ਼ਾਮ ਸੀ । ਜੇ ਘਰ ਚਲੇ ਗਏ ਤਾਂ ਹਰਦਿਆਲ ਵੱਲ ਤਾਂ ਜਾਇਆ ਹੀ ਨਹੀਂ ਸੀ ਜਾਣਾ । ਇਸ ਲਈ ਸੋਚਿਆ ਉਸ ਵੱਲੋਂ ਹੁਣੇ ਹੀ ਗੇੜਾ ਮਾਰ ਚੱਲੀਏ ।

ਹਰਦਿਆਲ ਤੇ ਉਸਦਾ ਸਾਰਾ ਪਰਿਵਾਰ ਸੇਵਾ ਲਈ ਹਾਜ਼ਰ ਸੀ । ਬੱਚੀਆਂ ਨਾਲੇ ਚਾਹ ਪਰੋਸ ਰਹੀਆਂ ਸਨ— ਨਾਲ ਦੇ ਨਾਲ ਮੂਵੀ ਬਣਾ ਰਹੀਆਂ ਸਨ । ਹਰਦਿਆਲ ਆਪਣੀਆਂ ਕਵਿਤਾਵਾਂ ਦਾ ਪੁਲੰਦਾ ਚੁੱਕੀ ਫਿਰਦਾ ਸੀ । ਉਸਨੇ ਕੁਝ ਕਵਿਤਾਵਾਂ ਸੁਣਾਈਆਂ । ਮੇਰੇ ਆਉਣ 'ਤੇ ਮਾਣ ਵਿਚ ਲਿਖੀ ਕਵਿਤਾ ਵੀ ਸੁਣਾਈ । ਮੇਰੇ 'ਨਾਂਹ ਨਾਂਹ' ਕਰਦਿਆਂ ਵੀ ਤੋਹਫ਼ੇ ਵਜੋਂ ਇਕ ਘੜੀ ਮੈਨੂੰ ਦਿੱਤੀ ।

"ਮੈਂ ਤੁਹਾਨੂੰ ਮਿਲਣ ਆਇਆ ਹਾਂ । ਤੋਹਫੇ ਇਕੱਠੇ ਕਰਨ ਨਹੀਂ । ਤੇ ਇਹ ਗੱਲ ਮੈਂ ਪੂਰੀ ਸੱਚਾਈ ਅਤੇ ਕਰੜਾਈ ਨਾਲ ਆਖ ਰਿਹਾ ਹਾਂ ।"

ਰਾਤ ਦੀ ਮਹਿਫ਼ਿਲ ਤਾਂ ਮੇਰੇ ਸਨਮਾਨ ਸਮਾਰੋਹ ਵਿਚ ਤਬਦੀਲ ਹੋ ਗਈ ਸੀ । ਦਿਲਬਾਗ, ਪਿਆਰਾ ਸਿੰਘ, ਹਰਦਿਆਲ, ਉਹਨਾਂ ਦੀਆਂ ਪਤਨੀਆਂ ਤੇ ਬੱਚੇ, ਨਿੰਦੀ ਤੇ ਜਗਦੀਸ਼ ਦਾ ਸਾਰਾ ਪਰਿਵਾਰ । ਹਰਦਿਆਲ ਨੇ ਮੇਰੇ ਸਨਮਾਨ ਵਾਲੀ ਕਵਿਤਾ ਏਥੇ ਵੀ ਸੁਣਾਈ । ਦਿਲਬਾਗ ਤੇ ਪਿਆਰਾ ਸਿੰਘ ਨਾਲ ਪੁਰਾਣੇ ਦਿਨਾਂ ਦੀਆਂ ਗੱਲਾਂ ਸਾਂਝੀਆਂ ਕੀਤੀਆਂ । ਸਾਰੇ ਮੇਰੇ ਬਾਰੇ ਚੰਗਾ ਬੋਲ ਰਹੇ ਸਨ । ਏਨੇ ਮਾਣ ਮਦਕਾ ਮੈਂ ਬਿਨਾਂ ਪੀਤਿਆਂ ਹੀ ਨਸ਼ਿਆ ਗਿਆ ਸਾਂ । ਦਿਲਬਾਗ ਹੁਰੀਂ ਆਪਣੇ ਨਾਲ ਲਿਜਾਣ ਲਈ ਜ਼ਿਦ ਕਰ ਰਹੇ ਸਨ ਪਰ ਅਸੀਂ ਤਾਂ ਅੱਜ ਹੀ ਰਾਤ ਵਾਪਸ ਪਰਤਣਾ ਸੀ । ਕਿਸੇ ਨੂੰ ਰੱਜ ਨਹੀਂ ਸੀ ਆਇਆ ਸਿਵਾ ਮੇਰੇ ਤੋਂ ।

ਜਿੰਨਾਂ ਚਿਰ ਮੈਂ ਉਹਨਾਂ ਦੇ ਕੋਲ ਸਾਂ ਉਹ ਸਾਰੇ ਮੇਰੇ ਨਾਲ ਆਪਣੇ ਵਤਨ ਦੀਆਂ ਗਲੀਆਂ, ਬਜ਼ਾਰਾਂ ਤੇ ਖੇਤਾਂ ਦੀਆਂ ਵੱਟਾਂ ਤੇ ਫਿਰ ਰਹੇ ਸਨ । ਆਪਣੀ ਧਰਤੀ ਦੀ ਮਹਿਕ ਉਹਨਾਂ ਦੇ ਸਾਹਾਂ ਵਿਚ ਘੁਲੀ ਹੋਈ ਸੀ । ਉਹ ਮੇਰੇ ਨਾਲ ਨਾਲ ਉੱਡ ਰਹੇ ਸਨ ਪਰ ਜਦੋਂ ਵਿਛੜਨ ਲੱਗਿਆ ਸਾਰੇ ਹੀ ਮੈਨੂੰ ਆਪਣੀ ਗਲਵੱਕੜੀ ਦੀ ਕੱਸ ਵਿਚੋਂ ਨਹੀਂ ਸਨ ਛੱਡ ਰਹੇ ਤਾਂ ਮੇਰਾ ਵੀ ਮਨ ਭਰ ਆਇਆ । ਮੈਂ ਉਦੋਂ ਤਾਂ ਆਪਣੇ ਆਪ ਨੂੰ ਮਸਾਂ ਹੀ ਸਾਂਭ ਸਕਿਆ ਜਦੋਂ ਜਗਦੀਸ਼ ਨੇ ਵਿਛੜਣ ਲੱਗਿਆਂ ਗਲ ਲੱਗ ਕੇ ਭੁੱਬ ਮਾਰੀ ਤੇ ਮੋਟੇ ਅੱਥਰੂ ਮੇਰੇ ਮੋਢਿਆਂ 'ਤੇ ਕੇਰਦੇ ਹੋਏ ਟੁੱਟੀ ਭੁੱਟੀ ਆਵਾਜ਼ ਵਿਚ ਕਿਹਾ, "ਮਾਂਤੋ ! ਨੂੰ ਆਖੀਂ.. ਮੈਂ ਆਊਂਗਾ...ਮੈਂ ...ਮੈਂ..." ਤੇ ਉਸਤੋਂ ਅੱਗੋਂ ਗੱਲ ਨਾ ਹੋ ਸਕੀ । ਉਹ ਜਲੰਧਰ ਮੇਰੇ ਨੇੜੇ ਹੀ ਵੱਸਦੀ ਆਪਣੀ ਭੈਣ ਨੂੰ ਸੁਨੇਹਾ ਦੇਣਾ ਚਾਹ ਰਿਹਾ ਸੀ ।

ਅੱਧੀ ਰਾਤ ਹੋਣ ਨੂੰ ਸੀ ਜਦੋਂ ਮੈਂ ਤੇ ਨਿੰਦੀ ਫ਼ਰੇਜ਼ਨੋ ਨੂੰ ਤੁਰੇ । ਰਾਹ ਵਿਚ ਕਿੰਨ੍ਹਾਂ ਚਿਰ ਅਸੀਂ ਦੋਵੇਂ ਕੋਈ ਗੱਲ ਨਾ ਕਰ ਸਕੇ ।

( ਚਲਦਾ )

ਕਹਾਣੀ

# ਮੇਲੇ

—ਪਿਆਰਾ ਸਿੰਘ ਭੋਗਲ

ਬੇਬੇ ਨੂੰ ਦੋ ਫਿਕਰ ਵੱਢ ਵੱਢ ਖਾਂਦੇ। ਇੱਕ ਇਹ ਕਿ ਇਹ ਪੁੱਤਰ ਦਾ ਘਰ ਕਿਸੇ ਪਾਸਿਓਂ ਖਰਾਬ ਨਾ ਹੋ ਜਾਏ, ਦੂਜਾ ਇਹ ਕਿ ਪੁੱਤਰ ਤੇ ਪੋਤਰਿਆਂ ਨੂੰ ਦੇਖੇ ਬਿਨਾਂ ਮਰ ਨਾ ਜਾਏ।

ਬੇਬੇ ਵੱਡੇ ਸਾਰੇ ਘਰ ਵਿਚ ਭੰਬੀਰੀ ਵਾਂਗ ਘੁੰਮਦੀ ਰਹਿੰਦੀ। ਕਿਤੇ ਦਾਗ ਨਾ ਪੈਣ ਦਿੰਦੀ। ਟਿਕੀਆਂ ਚੀਜ਼ਾਂ ਮੁੜ ਕੇ ਚੁੱਕਦੀ ਤੇ ਫੇਰ ਟਿਕਾਉਂਦੀ। ਅੰਗੀਠੀ ਤੇ ਪਈਆਂ ਫੋਟੋਆਂ ਸਾਫ ਕਰ ਕਰ ਰੱਖਦੀ। ਵਾਹ ਲੱਗਦਿਆਂ ਹੇਠਾਂ ਦੀ ਮੰਜ਼ਲ ਦਾ ਪਿਛਲਾ ਕਮਰਾ ਕਿਸੇ ਦੇ ਸਾਹਮਣੇ ਖੋਲ੍ਹਦੀ ਨਾ। ਜੇ ਕਿਸੇ ਬਹੁਤੀ ਜ਼ਰੂਰਤ ਵੇਲੇ ਖੋਲ੍ਹਦੀ ਵੀ, ਤਾ ਉਥੋਂ ਕੱਢ ਕੇ ਵਰਤਿਆ ਕੋਈ ਬਿਸਤਰਾ, ਕੋਈ ਬਰਤਨ, ਮੁੜ ਕੇ ਝਾੜ ਪੂੰਝ ਕੇ ਧੋ ਬਣਾ ਕੇ ਰੱਖ ਦਿੰਦੀ ਤੇ ਫਿਰ ਸਿਆਲਕੋਟੀ ਤਾਲਾ ਲਾ ਦਿੰਦੀ।

ਆਏ ਗਏ ਨੂੰ ਕਹਿੰਦੀ...''ਮੈਂ ਕਹਿੰਦੀ ਆਂ, ਮੇਰੀ ਜੀਉਂਦੀ ਜੀਉਂਦੀ ਆਉਣ ਤੇ ਆਪਣਾ ਘਰ ਸਾਂਭਣ। ਉਨ੍ਹਾਂ ਦੀ ਅਮਾਨਤ ਹੈ। ਮੈਂ ਕਦੋਂ ਤਕ ਬੈਠੀ ਰਹਿਣਾ ਏ?''

ਜਦੋਂ ਕੋਈ ਇੰਗਲੈਂਡ ਜਾ ਰਿਹਾ ਹੁੰਦਾ, ਜਾਂ ਉਥੋਂ ਆ ਕੇ ਉਸ ਦੇ ਪੁੱਤਰ ਦਾ ਸੁਖ ਸੁਨੇਹਾ ਦੇਣ ਆਉਂਦਾ, ਤਾਂ ਬੇਬੇ ਹਿਰਖ ਨਾਲ ਕਹਿੰਦੀ...''ਉਨ੍ਹਾਂ ਨੇ ਮੇਰਾ ਜੀਉਂਦੀ ਦਾ ਮੂੰਹ ਨਹੀਂ ਵੇਖਣਾ? ਉਹ ਆਉਂਦੇ ਕਿਉਂ ਨਹੀਂ? ਉਨ੍ਹਾਂ ਨੂੰ ਆਖੀਂ, ਉਨ੍ਹਾਂ ਦਾ ਭਾਈਆ ਉਨ੍ਹਾਂ ਦੇ ਪਿੱਛੋਂ ਪਿੱਛੋਂ ਤੁਰ ਗਿਆ ਸੀ ਤੇ ਹੁਣ ਮੈਂ ਵੀ ਕਿਸੇ ਦਿਨ ਇੱਦਾਂ ਹੀ ਮਰ ਜਾਣਾ ਏ। ਜੇ ਮੇਲੇ ਕਰਨੇ ਐ ਤਾਂ ਆ ਜਾਣ।'' ਇਹੋ ਜਿਹੇ ਮੌਕੇ ਉਸਦੀਆਂ ਅੱਖਾਂ ਵਿਚ ਪਾਣੀ ਆ ਜਾਂਦਾ ਤੇ ਫੇਰ ਕਹਿੰਦੀ..''ਨਾਲੇ ਮੇਰੀ ਆਲ-ਔਲਾਦ, ਮੇਰੇ ਦੋਵੇਂ ਆਲੇ-ਭੋਲੇ, ਮੈਨੂੰ ਦਿਖਾ ਜਾਣ। ਮੈਂ ਸੌਖੀ ਤਾਂ ਮਰ ਸਕੂੰਗੀ।''

ਉਸਦਾ ਪੁੱਤਰ ਪੰਦਰਾਂ ਸਾਲਾਂ ਤੋਂ ਇੰਗਲੈਂਡ ਸੀ। ਸੱਤੀਂ ਸਾਲੀਂ ਆਪਣੇ ਟੱਬਰ ਸਮੇਤ ਇਕ ਵਾਰ ਆਇਆ ਸੀ। ਉਹ ਵੀ ਉਦੋਂ, ਜਦੋਂ ਪਿਓ ਮਰ ਜਾਣ ਦੀ ਤਾਰ ਮਿਲੀ ਸੀ। ਪਿਓ ਦਾ ਮੂੰਹ ਤਾਂ ਨਹੀਂ ਦੇਖ ਹੋਇਆ ਸੀ। ਹਾਂ, ਪਿੱਛੋਂ ਇਕੱਠ ਆਪਣੇ ਹੱਥੀਂ ਕਰ ਲਿਆ ਸੀ। ਉਦੋਂ ਹੀ ਉਸਨੇ ਘਰ ਦਾ ਇਹ ਜੱਦੀ ਮਕਾਨ ਢਾਹ ਕੇ ਨਵੀਂ ਦੋ ਮੰਜ਼ਲੀ ਇਮਾਰਤ ਬਣਵਾ ਦਿੱਤੀ ਸੀ। ਸ਼ਹਿਰ ਵਿਚ ਦੋ ਪਲਾਟ ਖ਼ਰੀਦ ਗਿਆ ਸੀ। ਅੰਮ੍ਰਿਤਸਰ, ਆਨੰਦਪੁਰ ਤੇ ਹਜ਼ੂਰ ਸਾਹਿਬ ਦੀ ਯਾਤਰਾ ਕੀਤੀ ਸੀ। ਦੋ ਤਿੰਨ ਦਿਨ ਲਈ ਸ਼ਿਮਲਾ ਵੀ ਦੇਖਿਆ ਸੀ, ਤੇ ਫੇਰ ਛੇਈਂ ਕੁ ਮਹੀਨੀਂ ਘਰ ਵਾਲੀ ਤੇ ਦੋਹਾਂ ਮੁੰਡਿਆਂ ਨੂੰ ਨਾਲ ਲੈ ਕੇ ਵਾਪਸੀ ਸਫਰ ਸ਼ੁਰੂ ਕਰ ਲਿਆ ਸੀ। ਹੁਣ ਅੱਠ ਕੁ ਸਾਲਾਂ ਤੋਂ ਉਹ ਇੰਗਲੈਂਡ ਵਿਚ ਹੀ ਸਨ।

ਇਨ੍ਹਾਂ ਸਾਲਾਂ ਵਿਚ ਬੇਬੇ ਨੂੰ ਆਪਣੇ ਪੁੱਤਰ ਤੇ ਪੋਤਰਿਆਂ ਦਾ ਵਿਗੋਚਾ ਬਹੁਤ ਸਤਾਉਂਦਾ ਰਿਹਾ ਸੀ। ਪਹਿਲਾਂ ਘੱਟ ਸੀ, ਕਿਉਂਕਿ ਉਦੋਂ ਘਰ ਵਾਲਾ ਜੀਉਂਦਾ ਸੀ ਤੇ ਪੋਤਰੇ ਵੀ ਇੰਗਲੈਂਡ ਵਿਚ ਹੀ ਜੰਮੇ ਸਨ। ਬੇਬੇ ਨੇ ਦੇਖੇ ਨਹੀਂ ਹੋਏ ਸਨ। ਪਰ ਉਨ੍ਹਾਂ ਨੂੰ ਦੇਖਕੇ ਪਿਛਲੇ ਅੱਠ ਸਾਲਾਂ ਤੋਂ ਭਾਂ-ਭਾਂ ਕਰਦੇ ਇੰਨੇ ਵੱਡੇ ਤੇ ਸੋਹਣੇ ਘਰ ਵਿਚ ਉਸਨੂੰ ਇਨ੍ਹਾਂ ਪੋਤਰਿਆਂ ਦੀ ਨੁਹਾਰ ਮੁੜ ਮੁੜ ਚੇਤੇ ਆਉਂਦੀ। ਪੁੱਤਰ ਵੀ ਚੇਤੇ ਆਉਂਦਾ, ਜਿਸ ਨੇ ਏਨਾ ਸੋਹਣਾ ਘਰ ਬਣਾ ਕੇ ਤੇ ਖਰਚ ਪੱਲੇ ਵਲੋਂ ਕੋਈ ਥੋੜ੍ਹ ਨਾ ਰਹਿਣ ਦਿੱਤੀ ਹੋਣ ਕਰਕੇ ਬੇਬੇ ਦੇ ਲਫ਼ਜ਼ਾਂ ਵਿਚ ਉਸਨੂੰ 'ਆਖਰੀ ਉਮਰੇ ਸੁਰਗ ਦਾ ਝੂਟਾ' ਦਿਲਵਾ ਦਿੱਤਾ ਸੀ।

ਬੇਬੇ ਜੋ ਚਿੱਠੀਆਂ ਲਿਖਵਾ ਕੇ ਭੇਜਦੀ, ਉਨ੍ਹਾਂ ਵਿਚ ਪੁੱਤਰ ਨੂੰ ਆਉਣ ਦਾ ਸੁਨੇਹਾ ਦੇਣ ਤੋਂ ਬਿਨਾਂ ਇਹ ਤਾਕੀਦ ਵਾਰ ਵਾਰ ਕਰਦੀ...''ਕਾਕਿਆਂ ਨੂੰ ਖਾਣ ਪੀਣ ਤੋਂ ਕਿਸੇ ਗੱਲੋਂ ਵਿਰਵਾ ਨਾ ਰੱਖਣਾ। ਇਹੋ ਉਮਰ ਹੁੰਦੀ ਹੈ ਮੁੰਡਿਆਂ ਦੇ ਵਧਣ ਫੁੱਲਣ ਦੀ। ਇਨ੍ਹਾਂ ਲਈ ਹੱਥ ਨਹੀਂ ਘੁੱਟਣਾ। ਜੇ ਮੇਰੇ ਪਾਸ ਹੋਣ, ਤਾਂ ਮੈਂ ਇਨ੍ਹਾਂ ਨੂੰ ਆਪ ਖੁਆਇਆ ਪਿਲਾਇਆ ਕਰਾਂ। ਪਰ ਕੀ ਕਰਾਂ? ਤੁਸੀਂ ਮੇਰੀ ਕਿੱਥੇ ਸੁਣਦੇ ਓ?''

ਇਨ੍ਹਾਂ ਚਿੱਠੀਆਂ ਦੇ ਜਵਾਬ ਵਿਚ ਪੁੱਤਰ ਇੰਗਲੈਂਡ ਤੋਂ ਬਹੁਤ ਸੋਹਣੀਆਂ ਖਿੱਚੀਆਂ ਹੋਈਆਂ ਰੰਗਦਾਰ ਫੋਟੋਆਂ ਸਾਰੇ ਪਰਵਾਰ ਦੀਆਂ, ਖਾਸ ਤੌਰ ਤੇ ਦੋਨਾਂ ਮੁੰਡਿਆਂ ਦੀਆਂ ਭੇਜ ਦਿੰਦਾ। ਉਹ ਹਰ ਨਵੇਂ ਸਾਲ ਆਉਂਦੀ ਫੋਟੋ ਵਿਚ

ਪਹਿਲੇ ਨਾਲੋਂ ਤਕੜੇ ਹੁੰਦੇ। ਸੋਹਣੇ ਸੂਟਾਂ ਵਿਚ ਹੁੰਦੇ, ਪਰ ਬੇਬੇ ਨੂੰ ਇਹ ਹੋਰਵਾ ਨਾ ਹੱਟਦਾ, ਪਤਾ ਨਹੀਂ, ਉਨ੍ਹਾਂ ਦੀ ਮਾਂ ਉਨ੍ਹਾਂ ਦੀ ਸੇਵਾ ਕਰਦੀ ਹੈ ਕਿ ਨਹੀਂ? ਕਹਿੰਦੇ ਐ, ਉਥੇ ਬੁੜ੍ਹੀਆਂ ਵੀ 'ਕਾਰਖਾਨੀਂ' ਕੰਮ ਕਰਨ ਜਾਂਦੀਆਂ। ਜੇ ਉਹ ਦਿਹਾੜੀ ਲਾਉਣ ਦਲੀ ਜਾਂਦੀ ਹੋਊ, ਤਾਂ ਪਿੱਛੋਂ ਮੁੰਡੇ ਤਾਂ ਵਿਚਾਰੇ ਭੁੱਖੇ ਧਿਆਏ ਬੈਠੇ ਰਹਿੰਦੇ ਹੋਣਗੇ।"

ਇਹੋ ਜਿਹੇ ਵੇਲੇ ਉਹ ਅੰਗੀਠੀ ਤੋਂ ਚੁੱਕ ਕੇ ਪੋਤਰਿਆਂ ਦੀ ਫੋਟੋ ਬੜੀ ਹਸਰਤ ਨਾਲ ਨਿਹਾਰਦੀ। ਕਦੇ ਕਦੇ ਫੋਟੋ ਚੁੰਮ ਲੈਂਦੀ।

ਬੇਬੇ ਨੇ ਅੰਗੀਠੀ ਉੱਤੇ ਨੂੰਹ ਪੁੱਤਰ ਦੀ ਤਾਂ ਉਹੋ ਫੋਟੋ ਹੀ ਟਿਕਾਈ ਰੱਖੀ, ਜੋ ਪਿਛਲੀ ਵਾਰ ਆਏ ਉਹ ਦੇ ਗਏ ਸਨ। ਪਰ ਪੋਤਿਆਂ ਦੀ ਫੋਟੋ ਹਰ ਸਾਲ ਨਵੀਂ ਆਈ ਉਹ ਸ਼ਹਿਰ ਜਾਂਦੇ ਕਿਸੇ ਮੁੰਡੇ ਨੂੰ ਕਹਿ ਕੇ ਫਰੇਮ ਕਰਵਾ ਲੈਂਦੀ ਤੇ ਫੇਰ ਇਸੇ ਅੰਗੀਠੀ ਉੱਤੇ ਟਿਕਾ ਦਿੰਦੀ। ਸਾਲ ਸਾਲ ਵਧਦਿਆਂ ਪੋਤਰਿਆਂ ਦੀਆਂ ਫੋਟੋਆਂ ਦੀ ਕਤਾਰ ਅੰਗੀਠੀ ਉੱਤੇ ਲੱਗ ਗਈ ਸੀ।

ਤੇ ਫੇਰ ਇਕ ਦਿਨ ਬੇਬੇ ਬਹੁਤ ਬਿਮਾਰ ਹੋ ਗਈ। ਹੌਲੀ ਹੌਲੀ ਸਰੀਰ ਨਿਢਾਲ ਹੋ ਗਿਆ। ਪਿੰਡ ਵਿਚੋਂ ਪੁੱਤਰ ਦੇ ਕਿਸੇ ਮਿੱਤਰ ਨੇ ਖ਼ਤ ਲਿਖਿਆ..."ਮਾਈ ਦੀ ਹਾਲਤ ਮਾਂਦੀ ਹੈ। ਜੇ ਆ ਜਾਉ, ਤਾਂ ਚੰਗਾ ਹੈ।"

ਸੱਤੀਂ ਕੁ ਦਿਨੀਂ ਪੁੱਤਰ ਘਰ ਵਾਲੀ ਤੇ ਪੁੱਤਰਾਂ ਨੂੰ ਲੈ ਕੇ ਆ ਗਿਆ। ਬੇਬੇ ਦਾ ਵੱਡਾ ਪੋਤਰਾ ਪੰਦਰਾਂ ਸਾਲਾਂ ਦਾ ਸੀ ਤੇ ਛੋਟਾ ਗਿਆਰਾਂ ਦਾ। ਬੇਬੇ ਕੁਝ ਦਿਨਾਂ ਵਿਚ ਉਠਕੇ ਬੈਠ ਗਈ।

ਕਈ ਦਿਨ ਘਰ ਵਿਚ ਮੇਲੇ ਵਾਲੀ ਆਉਣੀ ਜਾਣੀ ਰਹੀ। ਪਿੰਡ ਦੇ ਲੋਕ ਤੇ ਨੇੜੇ ਦੇ ਅੰਗ-ਸਾਕ ਮਿਲਣ ਆਉਂਦੇ ਰਹੇ।

ਘਰ ਦੇ ਕਈ ਕਮਰਿਆ ਵਿਚ ਬਾਹਰੋਂ ਲਿਆਂਦੇ ਗਏ ਫਰਿੱਜ, ਹੀਟਰ, ਟੈਲੀਵੀਜ਼ਨ, ਕੁੱਕਰ, ਟੇਪ ਰਿਕਾਰਡਰ, ਟਰਾਂਸਿਸਟਰ, ਕੈਮਰਾ, ਕਮੀਜ਼ਾਂ ਦਾ ਖਿਲਾਰ ਪੈ ਗਿਆ।

ਬੇਬੇ ਦੀ ਪਰਿਵਾਰ ਨੂੰ ਦੇਖ ਦੇਖ ਕੇ ਭੁੱਖ ਲੱਥਦੀ। ਪਰ ਇੰਨਾ ਖਿਲਾਰ ਤੇ ਰੌਲਾ ਸੁਣ ਕੇ ਘਬਰਾਹਟ ਵੀ ਹੁੰਦੀ। ਪਰ ਉਹ ਚੁੱਪ ਰਹਿੰਦੀ।

ਵਾਰ ਵਾਰ ਉਹ ਵੱਡੇ ਤੇ ਛੋਟੇ ਪੋਤਰੇ ਦੇ ਮੂੰਹ ਵੱਲ ਵੇਖਦੀ। ਉਨ੍ਹਾਂ ਦੇ ਕੱਦ ਕਾਠ ਤੇ ਡੀਲ-ਡੌਲ ਦੇਖਕੇ ਖੁਸ਼ ਹੁੰਦੀ। ਉਸਦਾ ਜੀਅ ਕਰਦਾ, ਉਨ੍ਹਾਂ ਨੂੰ ਆਪਣੀ ਗੋਦੀ ਵਿਚ ਬੈਠਾਏ। ਉਨ੍ਹਾਂ ਦਾ ਮੂੰਹ ਚੁੰਮੇ। ਉਨ੍ਹਾਂ ਨੂੰ ਆਪਣੇ ਹੱਥੀਂ ਖੁਆਏ ਪਿਆਏ। ਪਰ ਪੋਤਰੇ ਬੇਬੇ ਨੂੰ ਦੇਖ ਕੇ ਪਰ੍ਹਾਂ ਪਰ੍ਹਾਂ ਹੀ ਖੜ੍ਹੇ ਹੋ ਜਾਂਦੇ। ਉਹਨਾ ਦਾ ਪਿਓ ਕਹਿੰਦਾ... ਤੁਸੀਂ ਆਪਣੀ ਦਾਦੀ ਪਾਸ ਜਾਓ। ਉਹ ਝਕਦੇ ਝਕਦੇ ਚਲੇ ਜਾਂਦੇ, ਪਰ ਬਹੁਤੀ ਦੇਰ ਉਸ ਪਾਸ ਬੈਠਦੇ ਨਾ। ਬੇਬੇ ਬੋਲਦੀ ਤਾਂ ਕੁਝ ਨਾਂਹ। ਪਰ ਉਸਦਾ ਦਿਲ ਸੁੰਗੜ ਜਾਂਦਾ।

ਕੁਝ ਦਿਨਾਂ ਬਾਅਦ ਆਉਣ ਜਾਣ ਵਾਲੇ ਆਉਣੋਂ ਹੱਟ ਗਏ। ਪੁੱਤਰ ਨੇ ਹੁਣ ਆਪ ਬਾਹਰ ਜਾਣ ਆਉਣ ਵਾਲੇ ਕੰਮ ਕਰਨੇ ਸ਼ੁਰੂ ਕੀਤੇ। ਇੰਗਲੈਂਡ ਤੋਂ ਲਿਆਂਦੇ ਹੋਏ ਲੋਕਾਂ ਦੇ 'ਸੁਨੇਹੇ' ਪਿੰਡ ਪਿੰਡ ਪਹੁੰਚਾਣੇ ਸਨ ਤੇ ਫੇਰ ਉਨ੍ਹਾ ਦੇ ਜਵਾਬੀ ਸੁਨੇਹੇ ਵੀ ਇਕੱਠੇ ਕਰਨੇ ਸਨ। ਕਈ ਬੈਂਕਾਂ ਵਿਚ ਜਾਣਾ ਸੀ ਤੇ ਪਾਸ ਬੁੱਕਾਂ ਵਿਚ ਅੰਦਰਾਜ ਕਰਾਉਣੇ ਸਨ। ਸ਼ਹਿਰ ਦੇ ਪਲਾਟਾਂ ਉੱਤੇ ਉਸਾਰੀ ਕਰਾਉਣ ਬਾਰੇ ਸੋਚਦਾ। ਕਿਸੇ ਪਾਸੇ ਅੰਗੂਰਾਂ ਦੇ ਬਾਗ ਦੀ ਵਿੱਕਰੀ ਦੀ ਦੱਸ ਪਈ ਸੀ। ਉਹ ਦੇਖਣ ਜਾਣਾ ਸੀ। ਤੇ ਫੇਰ ਘਰ ਦੀ ਵਰਤੋਂ ਦੀਆਂ ਚੀਜ਼ਾਂ ਵੀ ਸ਼ਹਿਰੋਂ ਘਰ ਲਿਆਉਣੀਆਂ ਹੁੰਦੀਆਂ ਸਨ।

ਨੂੰਹ ਨੇ ਪੁਰਾਣਾ ਸਮਾਨ ਪਿਛਲੇ ਕਮਰੇ ਵਿਚੋਂ ਬਾਹਰ ਕੱਢ ਕੇ ਉਸਨੂੰ ਧੁੱਪ ਲੁਆਈ।

ਨਵਾਂ ਸਾਮਾਨ ਅਗਲੇ ਤੇ ਪਿਛਲੇ ਚੁਬਾਰੇ ਵਿਚ ਟਿਕਾਇਆ। ਆਪਣੇ ਤੇ ਪਤੀ ਦੇ ਪਲੰਘ ਅਗਲੇ ਚੁਬਾਰੇ ਵਿਚ ਜਿਥੇ ਬੇਬੇ ਨੇ ਫੋਟੋਆ ਦੀ ਕਤਾਰ ਸਜਾਈ ਹੋਈ ਸੀ, ਡਾਹ ਲਏ। ਪਿਛਲਾ ਚੁਬਾਰਾ ਦੋਹਾਂ ਕਾਕਿਆਂ ਨੂੰ ਮਿਲ ਗਿਆ। ਹੇਠਲੀ ਮੰਜ਼ਲ ਦਾ ਪਿਛਲਾ ਕਮਰਾ ਸਾਮਾਨ ਨਾਲ ਪਹਿਲਾਂ ਨਾਲੋਂ ਵੀ ਵਧ ਤੂੜਿਆ ਗਿਆ। ਇਸ ਮੰਜ਼ਲ ਦੀ ਸਾਮ੍ਹਣੀ ਬੈਠਕ, ਬੈਠਣ ਉਠਣ ਲਈ ਸਾਫ਼ ਸੁੱਥਰੀ ਕਰਕੇ ਰਾਖਵੀਂ ਕਰ ਦਿੱਤੀ ਗਈ। ਬਾਕੀ ਰਹਿ ਗਿਆ, ਹੇਠਲੇ ਵਿਹੜੇ ਦੇ ਇਕ ਪਾਸੇ ਦਾ ਸਟੋਰ, ਜਿਸ ਵਿਚ ਕਣਕ ਦੀਆਂ ਬੋਰੀਆਂ ਪਈਆਂ ਸਨ। ਬੇਬੇ ਨੇ ਆਪਣਾ ਮੰਜਾ ਉਥੇ ਡਾਹ ਲਿਆ।

ਹਾਂ, ਰਸੋਈ ਦੀ ਸਪੁਰਦਗੀ ਬੇਬੇ ਪਾਸ ਹੀ ਸੀ, ਪਰ ਇਕ ਦਿਨ ਇਥੇ ਵੀ ਭਾਣਾ ਵਰਤ ਗਿਆ। ਰਸੋਈ ਤਾਂ ਅੱਠ ਸਾਲ ਪਹਿਲਾਂ ਹੀ ਉਪਰਲੇ ਚੁਬਾਰਿਆਂ ਦੇ ਵਿਚਕਾਰ ਨਵੇਂ ਢੰਗ ਦੀ ਸਟੈਂਡਿੰਗ ਬਣਾਈ ਗਈ ਸੀ, ਪਰ ਬੇਬੇ

ਫਰਸ਼ ਉਤੇ ਮਿੱਟੀ ਦਾ ਚੁਲ੍ਹਾ ਬਣਾ ਕੇ, ਉਸ ਉਤੇ ਪਾਥੀਆਂ, ਗੁੱਲ ਤੇ ਛਿਟੀਆਂ ਬਾਲ ਕੇ ਰੋਟੀ ਪਕਾਉਂਦੀ ਰਹੀ ਸੀ, ਰਸੋਈ ਧਵਾਂਖੀ ਗਈ ਸੀ। ਅਗਲੇ ਚੁਬਾਰੇ ਵਿਚ ਵੀ ਧੂੰਆਂ ਜਾ ਪਹੁੰਚਦਾ ਸੀ। ਨੂੰਹ ਨੇ ਰਸੋਈ ਸਾਫ ਕਰਵਾਈ, ਚੁਲ੍ਹਾ ਢਾਹ ਦਿਤਾ ਤੇ ਪੱਕੀ ਸ਼ੈਲਫ ਉਤੇ ਤੇਲ ਤੇ ਬਿਜਲੀ ਵਾਲੇ ਸਟੋਵ ਟਿਕਾ ਕੇ ਤੇ ਨੇੜੇ ਸਟੂਲ ਡਾਹ ਕੇ ਰੋਟੀ ਬਣਾਈ। ਉਹ ਕੁੱਕਰ ਵਿਚ ਦਾਲ ਸਬਜ਼ੀ ਬਣਾਉਂਦੀ, ਚੀਨੀ ਦੀਆਂ ਪਲੇਟਾਂ ਵਿਚ ਰੋਟੀ ਵਰਤਾਉਂਦੀ। ਬੇਬੇ ਨੂੰ ਕਹਿ ਦਿਤਾ ਗਿਆ ਉਹ ਆਰਾਮ ਕਰਿਆ ਕਰੇ। ਜ ਨਾ ਵੀ ਕਿਹਾ ਜਾਂਦਾ ਤਾਂ ਉਸ ਤੋਂ ਇਹ ਸਭ ਚੀਜ਼ਾਂ ਕਿਥੇ ਵਰਤੀਆਂ ਜਾਣੀਆਂ ਸਨ।

ਕਮਰੇ ਸਾਫ ਕਰਨ ਲਈ ਦਰਗੀ ਦੀ ਧੀ ਆਉਂਦੀ। ਕੱਪੜੇ ਵੀ ਉਹੋ ਧੋਂਦੀ।

ਬੇਬੇ ਨੂੰ ਕੋਈ ਕੰਮ ਨਾ ਸੁਝਦਾ। ਉਹ ਕਦੇ ਕਦੇ ਚਰਖਾ ਲੈ ਕੇ ਬੈਠ ਜਾਂਦੀ, ਪਰ ਫੇਰ ਸੋਚਦੀ...ਇਹ ਮੇਰਾ ਕੱਤਿਆ ਬਣਾਇਆ ਖੱਦਰ ਕਿਸ ਨੇ ਵਰਤਣਾ ਹੈ।

ਸੋ, ਬੇਬੇ ਨਿੱਕੀ ਜਿਹੀ ਮੰਜੀ ਡਾਹੀ ਗਲੀ ਵਿਚ ਬੈਠੀ ਰਹਿੰਦੀ। ਪੁੱਤਰ ਸਵੇਰੇ ਜਾਂਦਾ ਤੇ ਰਾਤ ਪਈ ਮੁੜਦਾ। ਨੂੰਹ ਘਰ ਦੇ ਅੰਦਰ ਨਿੱਕੇ ਨਿੱਕੇ ਕੰਮਾਂ ਵਿਚ ਤੇ ਸਫਾਈ ਕਰਾਉਣ ਵਿਚ ਰੁਝੀ ਰਹਿੰਦੀ। ਵੱਡੇ ਪੋਤਰੇ ਨੂੰ ਸ਼ਹਿਰ ਦੇ ਇਕ ਮਾਡਲ ਸਕੂਲ ਵਿਚ ਦਾਖਲ ਕਰਾ ਦਿਤਾ ਗਿਆ, ਛੋਟਾ ਪਿੰਡ ਦੇ ਆਮ ਪ੍ਰਾਇਮਰੀ ਸਕੂਲ ਵਿਚ ਜਾਣ ਲਗ ਪਿਆ, ਕਿਉਂਕਿ ਇਥੇ ਅੰਗਰੇਜ਼ੀ ਦੀ ਥਾਂ ਪੰਜਾਬੀ ਪੜ੍ਹੀ ਜਾਣੀ ਸੀ, ਇਸ ਲਈ ਅਧਿਆਪਕਾ ਪਾਸ ਤੀਹ ਰੁਪਏ ਮਹੀਨੇ ਤੇ ਉਹ ਸ਼ਾਮ ਨੂੰ ਟੀਊਸ਼ਨ ਪੜ੍ਹਨ ਚਲਾ ਜਾਂਦਾ। ਅਧਿਆਪਕਾ ਦੋ ਦੋ ਘੰਟੇ ਆਪਣੇ ਘਰ ਬੈਠਾਈ ਰੱਖਦੀ। ਉਂਵ ਵੀ ਵੱਡਾ ਜਾਂ ਛੋਟਾ ਸਕੂਲ ਨੂੰ ਜਾਂਦੇ ਜਾਂ ਵਾਪਸ ਆਉਂਦੇ ਬੇਬੇ ਪਾਸੋਂ ਕਾਹਲੀ ਨਾਲ ਲੰਘ ਜਾਂਦੇ। ਉਨ੍ਹਾਂ ਦੇ ਮਨਾਂ ਵਿਚ ਬੇਬੇ ਲਈ ਕੋਈ ਖਿੱਚ ਨਹੀਂ ਸੀ। ਬੇਬੇ ਉਨ੍ਹਾਂ ਨੂੰ 'ਵਾਜ ਮਾਰਦੀ। ਅੱਵਲ ਤਾਂ ਉਹ ਰੁਕਦੇ ਨਾ... ਜੇ ਰੁਕਦੇ ਤਾਂ ਬੰਨ੍ਹੇ ਬੰਨ੍ਹੇ।

ਪੁੱਤਰ ਨੂੰ ਖਿਆਲ ਆਉਂਦਾ, ਮਾਂ ਉਦਾਸ ਉਦਾਸ ਬੈਠੀ ਰਹਿੰਦੀ ਹੈ। ਉਹ ਸਵੇਰ ਸ਼ਾਮ ਕਦੇ ਕਦੇ ਮੰਜੀ ਦੀ ਹੀਂਹ ਉਤੇ ਆ ਬੈਠਦਾ। ਪਰ ਮਾਂ ਪਤਰ ਦੋਨਾਂ ਨੂੰ ਸੁੱਝਦਾ ਨਾ, ਕੀ ਗੱਲ ਕਰਨ? ਮਾਂ ਦੇ ਦਿਲ ਵਿਚ ਗਿੱਠ ਭਰ ਛੱਲੀ ਸੀ, ਪਰ ਉਹ ਇਸਨੂੰ ਉਧੇੜਨ ਤੋਂ ਡਰਦੀ ਸੀ। ਨਾਲੇ ਪੁਤਰ ਕਿਹੜਾ ਸੁਣਨ ਲਈ ਉਤਾਵਲਾ ਸੀ? ਉਹ ਮਾਂ ਦਾ ਦਿਲ ਪ੍ਰਸੰਨ ਕਰਨ ਲਈ ਪੁਰਾਣੇ ਦਿਨਾਂ ਦੀਆਂ ਭਾਈਏ ਦੀਆਂ, ਮਰ ਗਏ ਅੰਗਾਂ-ਸਾਕਾਂ ਦੀਆਂ ਗੱਲਾਂ ਛੁਹ ਦਿੰਦਾ। ਉਸ ਵੇਲੇ ਬੇਬੇ ਵੀ ਡੁਬੀ ਡੁੱਬੀ ਤਰ ਪੈਂਦੀ। ਅੱਖਾਂ 'ਚ ਚਮਕ ਤੇ ਆਵਾਜ਼ ਵਿਚ ਗੜ੍ਹਕਾ ਆ ਜਾਂਦਾ। ਉਹ ਫੇਰ ਲੰਮੀਆਂ ਵਾਰਤਾਵਾਂ ਲੈ ਬੈਠਦੀ। ਪਰ ਪੁਤਰ ਪਾਸ ਹਮੇਸ਼ਾ ਵਕਤ ਥੋੜ੍ਹਾ ਹੁੰਦਾ।

ਹੌਲੀ ਹੌਲੀ ਬੇਬੇ ਗਲੀ ਵਿਚ ਆਪਣੇ ਪਾਸ ਆ ਕੇ ਬੈਠਦੀਆਂ ਹੋਰ ਬੁੱਢੀਆਂ ਜਾਂ ਅੱਧਖੜਾਂ ਪਾਸ ਆਪਣੀ ਨੂੰਹ ਦੀਆਂ ਬਦਖੋਹੀਆਂ ਕਰਨ ਲਗ ਪਈ। ਪੁਤਰ ਜਾਂ ਪੋਤਰਿਆਂ ਦੇ ਖਿਲਾਫ ਉਸ ਦੀ ਜੀਭ ਨਹੀਂ ਖੁਲ੍ਹਦੀ ਸੀ। ਸੋ, ਸਾਰਾ ਗੁਬਾਰ ਨੂੰਹ ਦੇ ਖਿਲਾਫ ਨਿਕਲਣ ਲਗ ਪਿਆ।

ਕਿਸੇ ਗੁਆਂਢਣ ਨੇ, ਜਿਸ ਨੂੰ ਲਾਣ ਬੁਝਾਣ ਦਾ ਚਸਕਾ ਸੀ, ਬੇਬੇ ਦੀਆਂ ਕਹੀਆਂ ਗੱਲਾਂ ਨੂੰਹ ਪਾਸ ਜਾ ਕੀਤੀਆਂ।

ਨੂੰਹ ਨੇ ਬੇਬੇ ਪਾਸ ਗੁੱਸਾ ਜ਼ਾਹਰ ਕੀਤਾ। ਬੇਬੇ ਨੇ ਪਹਿਲਾਂ ਆਪਣੇ ਆਪ ਨੂੰ ਨਿਰਦੋਸ਼ ਦਸਿਆ ਤੇ ਫੇਰ ਨੂੰਹ ਨੂੰ ਮੂੰਹ ਉਤੇ ਜਲੀਆਂ ਜਲੀਆਂ ਸੁਣਾ ਦਿਤੀਆਂ। ਨਤੀਜਾ ਇਹ ਹੋਇਆ ਕਿ ਨੂੰਹ ਤੇ ਸੱਸ ਗਲੀ ਵਿਚ ਉੱਚੀ ਉੱਚੀ ਬੋਲੀਆਂ।

ਰਾਤ ਨੂੰ ਪੁੱਤਰ ਪਾਸ ਦੋਵੇਂ ਹੀ ਰੋਈਆਂ। ਉਸ ਨੂੰ ਡਰ ਤਾਂ ਪਹਿਲਾਂ ਹੀ ਸੀ। ਇਹ ਕਲੇਸ਼ ਦੇਖ ਕੇ ਬੜੀ ਖਿੱਝ ਆਈ। ਨਾ ਮਾਂ ਨੂੰ ਬੁਰਾ ਕਹਿ ਸਕਦਾ ਸੀ ਤੇ ਨਾ ਪਤਨੀ ਨੂੰ। ਤਾਂ ਵੀ ਉਸਨੇ ਪਤਨੀ ਨੂੰ ਚੁੱਪ ਰਹਿਣ ਲਈ ਕਿਹਾ।

ਕੁਝ ਦਿਨਾਂ ਬਾਅਦ ਨੂੰਹ ਸੱਸ ਫੇਰ ਬੋਲ ਪਈਆਂ।

ਅੱਗੇ ਤਾਂ ਸੱਸ ਉਪਰ ਚੜ੍ਹਕੇ ਚੁਬਾਰੇ ਵਿਚ ਬੈਠ ਕੇ ਰੋਟੀ ਖਾ ਆਉਂਦੀ ਸੀ। ਹੁਣ ਉਹ ਗਲੀ ਵਿਚ ਹੀ ਬੈਠੀ ਰਹਿੰਦੀ। ਨੂੰਹ ਵੀ ਉਤੋਂ ਰੋਟੀ ਪਕਾ ਹੇਠਾਂ ਲੈ ਕੇ ਨਾ ਆਉਂਦੀ। ਜਦੋਂ ਭਾਂਡੇ ਮਾਂਜਣ ਵਾਲੀ ਆਉਂਦੀ, ਤਾਂ ਉਸ ਦੇ ਹੱਥ ਰੋਟੀ ਹੇਠਾਂ ਭੇਜ ਦਿੰਦੀ।

ਪੋਤਰੇ ਵੀ ਕਦੇ ਕਦੇ ਇਹ ਲੜਾਈ ਦੇਖਦੇ, ਪਰ ਉਨ੍ਹਾਂ ਨੇ ਇਸ ਕਿਸਮ ਦੀ ਲੜਾਈ ਇੰਡੀਆ ਵਿਚ ਆ ਕੇ ਹੀ ਦੇਖੀ ਸੀ। ਉਹ ਆਪਣੀ ਮੰਮਾ ਨੂੰ ਠੀਕ ਸਮਝਦੇ। ਉਨ੍ਹਾਂ ਨੂੰ ਇੰਡੀਆ ਅੱਗੇ ਹੀ ਚੰਗਾ ਨਹੀਂ ਲੱਗ ਰਿਹਾ ਸੀ। ਹੁਣ ਉਹ ਕਈ ਵਾਰ ਕਹਿੰਦੇ, ਅਸੀਂ ਵਾਪਸ ਚਲੇ

ਜਾਣਾ ਹੈ।

ਇਕ ਦਿਨ ਵੱਡਾ ਮੁੰਡਾ ਸ਼ਹਿਰੋਂ ਬਹੁਤ ਦੇਰ ਨਾਲ ਮੁੜਿਆ। ਪਿਉ ਕਿਤੇ ਦੋ ਦਿਨ ਲਈ ਵਾਂਢੇ ਗਿਆ ਹੋਇਆ ਸੀ। ਮਾਂ ਨੂੰ ਪਤਾ ਲੱਗਾ, ਇਸਨੇ ਸਕੂਲੋਂ ਭੱਜ ਕੇ ਫਿਲਮ ਦੇਖੀ ਹੈ। ਜਦੋਂ ਮਾਂ ਨੇ ਪੁਛਿਆ, ਤਾਂ ਝੂਠ ਬੋਲਿਆ। ਮਾਂ ਨੂੰ ਗੁੱਸਾ ਚੜ੍ਹਿਆ ਤੇ ਉਸਨੇ ਉਸਦੇ ਮੂੰਹ ਉਤੇ ਚਪੇੜ ਮਾਰੀ। ਮੁੰਡਾ ਉਚੀ ਉਚੀ ਰੋ ਪਿਆ। ਮਾਂ ਨੇ ਹੋਰ ਵੀ ਡਾਂਟਿਆ। ਬੇਬੇ ਨੇ ਹੇਠਾਂ ਗਲੀ ਵਿਚ ਬੈਠੀ ਬੈਠੀ ਨੇ ਹੀ ਚੀਖ ਕੇ ਕਿਹਾ—

"ਇਹ ਮਾਂ ਨਹੀਂ ਹੈ। ਇਹ ਕਸਾਇਣ ਹੈ। ਮੇਰੇ ਸਰਫ਼ੇ ਦੇ ਪੋਤਰੇ ਐ। ਇਸ ਤੋਂ ਜਰ ਨਹੀਂ ਹੁੰਦੇ। ਸਾਡੇ ਖਾਨਦਾਨ ਦੀ ਵੇਲ ਵਧੀ ਹੋਈ ਹੈ। ਇਹ ਪਤਾ ਨਹੀਂ, ਕਿਹੜੇ ਚੰਦਰੇ ਘਰ ਵਿਚੋਂ ਆ ਗਈ ਹੈ?"

ਬੇਬੇ ਨੇ ਪੋਤਰੇ ਨੂੰ ਆਵਾਜ਼ ਦੇ ਕੇ ਹੇਠਾਂ ਬੁਲਾਇਆ। ਮੁੰਡਾ ਸਹਿਮਿਆ ਸਹਿਮਿਆ ਦਾਦੀ ਪਾਸ ਬੈਠਾ ਹਟਕੋਰੇ ਭਰਦਾ ਰਿਹਾ।

ਮੁੰਡੇ ਦੀ ਮਾਂ ਨੇ ਪਤੀ ਨੂੰ ਸਾਰੀ ਗੱਲ ਦੱਸੀ ਤੇ ਕਿਹਾ, "ਮੁੰਡਾ ਕੁਝ ਸ਼ਹਿਰ ਵਿਗੜ ਜਾਣਾ ਹੈ, ਤੇ ਕੁਝ ਬੇਬੇ ਨੇ ਚਮਲਾ ਦੇਣਾ ਹੈ।"

ਅਗਲੇ ਦਿਨ ਛੋਟੇ ਪੋਤੇ ਨੇ ਬੇਬੇ ਨੂੰ ਰੋਟੀ ਦੇ ਟੁਕੜੇ ਕਰਕੇ ਦਾਲ ਵਿਚ ਡੋਬਣ ਤੋਂ ਪਿਛੋਂ, ਉਂਗਲਾਂ ਨਾਲ ਚਿੱਥ ਕੇ, ਮੂੰਹ ਵਿਚ ਪਾਂਦਿਆਂ ਦੇਖ ਕੇ ਡੈਡੀ ਦੇ ਸਾਹਮਣੇ ਹੀ ਕਿਹਾ—ਤੁਹਾਡੀ ਮਾਮਾ ਬਹੁਤ ਡਰਦੀ ਹੈ।"

ਇਸ ਵੇਲੇ ਤੱਕ ਸ਼ਹਿਰ ਵਿਚ ਇਕ ਪਲਾਟ ਉੱਤੇ ਕੋਠੀ ਬਣ ਗਈ ਸੀ। ਦੂਜੇ ਦੀ ਚਾਰ ਦੀਵਾਰੀ ਬਣਾ ਕੇ ਉਸਦਾ ਗੇਟ ਲਾ ਕੇ ਤਾਲਾ ਲਾ ਦਿੱਤਾ ਗਿਆ ਸੀ।

ਇਕ ਦਿਨ ਬੇਬੇ ਦੇ ਪੁੱਤਰ ਨੇ ਐਲਾਨ ਕਰ ਦਿੱਤਾ......।

"ਅਸੀਂ ੨੦ ਤਾਰੀਖ ਦੇ ਜਹਾਜ਼ ਜਾ ਰਹੇ ਹਾਂ।" ਜਦੋਂ ਪਿੰਡ ਦੇ ਲੋਕਾਂ ਨੇ ਪੁੱਛਿਆ ਕਿ ਬੇਬੇ ਦੀ ਨੂੰਹ ਤੇ ਪੋਤਰੇ ਪਿੰਡ ਠਹਿਰਨਗੇ ਕਿ ਨਹੀਂ? ਉਸ ਨੇ ਕਿਹਾ— ਸੋਚ ਕੇ ਤਾਂ ਇਹ ਹੀ ਆਇਆ ਸਾਂ। ਇਹ ਇਥੇ ਰਹਿਣਗੇ ਤੇ ਮਾਂ ਦੀ ਸੇਵਾ ਕਰਨਗੇ, ਪਰ ਮੁੰਡੇ ਇਥੇ ਦੀ ਪੜ੍ਹਾਈ ਵਿਚ ਚਲ ਨਹੀਂ ਰਹੇ। ਵੱਡੇ ਬਾਰੇ ਸਕੂਲ 'ਚੋਂ ਸਚਮੁੱਚ ਹੀ ਸ਼ਿਕਾਇਤਾਂ ਆ ਰਹੀਆਂ ਸਨ। ਉਹ ਪੜ੍ਹਾਈ ਵਿਚ ਠੀਕ ਨਹੀਂ ਚਲ ਰਿਹਾ ਸੀ।

ਉਨ੍ਹਾਂ ਦੇ ਜਾਣ ਪਿਛੋਂ ਬੇਬੇ ਨੇ ਗਲੀ ਵਿਚੋਂ ਮੰਜੀ ਚੁੱਕ ਛੱਡੀ। ਰਸੋਈ ਵਿਚੋਂ ਕੁੱਕਰ, ਸਟੋਵ, ਪਿਰਚ ਪਿਆਲੀਆਂ ਚੰਗੀ ਤਰ੍ਹਾਂ ਸੰਭਾਲ ਕੇ ਹੇਠਲੀ ਕੋਠੜੀ ਵਿਚ ਬੰਦ ਕਰ ਦਿੱਤੀਆਂ। ਫਰਿਜ ਤੇ ਟੈਲੀਵੀਜਨ ਕੁਝ ਆਦਮੀਆਂ ਤੋਂ ਚੁਕਵਾ ਕੇ, ਪਿਛਲੇ ਚੁਬਾਰੇ ਵਿਚ ਰਖਵਾ ਕੇ, ਉਸਨੂੰ ਵੀ ਤਾਲਾ ਲਾ ਦਿੱਤਾ ਤੇ ਆਪਣਾ ਪਹਿਲੀ ਕਿਸਮ ਦਾ ਚੁੱਲ੍ਹਾ ਬਾਲ ਲਿਆ।

ਗੁਆਂਢਣਾਂ ਨੂੰ ਕਿਹਾ..."ਮੇਰਾ ਤਾਂ ਮੁੰਡੇ ਵਹੁਟੀ ਨੇ ਘਰ ਭਰ ਦਿੱਤਾ ਐ। ਸੂਈ ਰੱਖਣ ਦੀ ਥਾਂ ਵੀ ਨਹੀਂ ਛੱਡੀ। ਉਹ ਜਾਣੇ! ਜੀਉਂਦੇ ਰਹਿਣ, ਇਹ ਸਭ ਚੀਜ਼ਾਂ ਵਰਤਣ ਲਈ। ਲੰਮੀ ਉਮਰ ਹੋਵੇ। ਮੈਂ ਤਾਂ ਉਨ੍ਹਾਂ ਦੀ ਚੀਜ਼ ਵਸਤ ਸੰਭਾਲਣ ਲਈ ਬੈਠੀ ਆਂ। ਜੇ ਕਰਮਾਂ ਵਿਚ ਹੋਇਆ, ਤਾਂ ਆਪੇ ਮੇਲੇ ਹੋ ਜਾਣਗੇ।"

੪੦੬, ਮੋਤਾ ਸਿੰਘ ਨਗਰ,
ਜਲੰਧਰ।

## ਮਾਤਾ ਹਰਬੰਸ ਕੌਰ ਜੰਮੂ ਦਾ ਦੇਹਾਂਤ

ਬੀਬੀ ਹਰਬੰਸ ਕੌਰ, ਮਾਤਾ ਸ. ਅਮਰੀਕ ਸਿੰਘ ਜੰਮੂ ਆਪਣੀ ਸੰਸਾਰਕ ਯਾਤਰਾ ੨ ਸਤੰਬਰ ਨੂੰ ਸੰਪੂਰਨ ਕਰ ਗਏ। ਬੀਬੀ ਜੀ ਬਹੁਤ ਸੂਝਵਾਨ ਸਿਆਣੇ ਅਤੇ ਦਾਨੇ ਵਿਅਕਤੀ ਸਨ। ਅਪਣੀ ਪ੍ਰੇਰਨਾ ਨਾਲ ਉਹ ਸਭ ਨੂੰ ਚੰਗੇ ਮਾਰਗ ਹੀ ਲਾਉਂਦੇ ਰਹੇ। ਸ. ਅਮਰੀਕ ਸਿੰਘ ਆਪ ਚੰਗੇ ਕਲਾਕਾਰ ਬੁੱਤ-ਤਰਾਸ਼ ਤੇ ਸ਼ਾਸਤ੍ਰੀ ਗਾਇਕ ਹਨ। ਬੀਬੀ ਹਰਬੰਸ ਕੌਰ ਦੀ ਸਪੁੱਤਰੀ ਨੇ ਕਿਸੇ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਚਿੱਠੀ ਲਿਖੀ ਸੀ ਜਿਸ ਕਰਕੇ ਇਸਤਰੀ ਜੱਥੇ ਦੇ ਵੀ ਵਿਦਿਅਕ ਸੰਮੇਲਨ ਸ਼ੁਰੂ ਹੋਏ ਸਨ। ਆਪ ਦੀ ਜੀਵ ਆਤਮਾ ਨਮਿਤ ੧੨ ਸਤੰਬਰ ੧੯੯੮ ਨੂੰ ਸ. ਅਮਰੀਕ ਸਿੰਘ ਜੀ ਦੇ ਨਿਵਾਸ ਅਸਥਾਨ ਨਾਨਕ ਨਗਰ ਜੰਮੂ ਵਿਖੇ ਪਾਠ ਦਾ ਭੋਗ ਪਾਇਆ ਗਿਆ। ਅਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸੰਤ ਬਲਬੀਰ ਸਿੰਘ-ਸੁਖਦੇਵ ਸਿੰਘ ਜਲੰਧਰ ਹੋਰਾਂ ਕੀਤਾ ਅਤੇ ਦੁਪਹਿਰ ਨੂੰ ਵੀ ਵੈਰਾਗਮਈ ਕੀਰਤਨ ਕੀਤਾ। ਇਸ ਸਮੇਂ 'ਵਰਿਆਮ' ਨੂੰ ੨੦/- ਰੁਪੇ ਸਹਾਇਤਾ ਦਿਤੀ ਗਈ।

# ਦੋ ਗੀਤ

—ਸੁਰਜੀਤ ਸਿੰਘ ਮਰਜਾਰਾ

( ੧ )

ਕੱਤਕ-ਕੂੰਜ ਡਰੇ,
ਸੱਜਣ, ਆਓ ਘਰੇ।

ਦੀਦੇ ਤੱਕਦੇ ਨੇ ਰਾਹਾਂ
ਉਤੋਂ ਖਿੜੀਆਂ ਕਪਾਹਾਂ
ਅਸੀਂ ਚੁਗੀਆਂ ਕਪਾਹਾਂ
ਸਾਡੀ ਝੋਲ ਨਾ ਭਰੇ
ਸੱਜਣ, ਆਓ ਘਰੇ।

ਇਕ ਡਾਰ ਉਡ ਚੱਲੀ
ਵੇ ਮੈਂ, ਫਿਰਾਂ ਕੱਲੀ ਕੱਲੀ
ਸਾਥੋਂ ਉਡਿਆ ਨਾ ਜਾਵੇ
ਚਿੱਤ-ਚੋਰ ਕੀ ਕਰੇ ?
ਸੱਜਣ, ਆਓ ਘਰੇ।

ਸਾਨੂੰ ਬਹੁਤੀਆਂ ਨਾ ਲੋੜਾਂ
ਇੱਕ ਤੇਰੀਆਂ ਨੇ ਥੋੜ੍ਹਾਂ
ਇਹੋ ਮੰਗਣਾ ਹੈ ਤੈਥੋਂ
ਮਿੱਠਾ ਬੋਲ ਜੇ ਸਰੇ
ਸੱਜਣ, ਆਓ ਘਰੇ।

ਓਧਰ ਰੌਸ਼ਨ ਨੇ ਜੂਹਾਂ
ਏਧਰ ਤੜਪੀਆਂ ਨੇ ਰੂਹਾਂ
ਕਦੇ ਸੁਕਦੇ ਝਨਾਂ 'ਚੋਂ
ਲੋਕੀਂ ਕੱਚੇ 'ਤੇ ਤਰੇ
ਸੱਜਣ, ਆਓ ਘਰੇ।

ਜਿੰਦ ਅਜੇ ਸਹਿਕੀ ਸਹਿਕੀ
ਇੱਕ ਰੁੱਤ ਫੇਰ ਮਹਿਕੀ
ਏਸ ਰੁੱਤ ਦੇ ਵਿਛੋੜੇ
ਸਾਥੋਂ ਜਾਣ ਨਾ ਜਰੇ
ਸੱਜਣ, ਆਓ ਘਰੇ।
ਕੱਤਕ-ਕੂੰਜ ਡਰੇ।

( ੨ )

ਤੂੰ ਫੁੱਲਾਂ ਵਿਚ ਲੁਕਿਆ ਰਹਿੰਦਾ।
ਦਿਲ ਮੇਰਾ ਇਹ ਮੁੜ ਮੁੜ ਕਹਿੰਦਾ।

ਇਹਨਾਂ ਦਾ ਰੰਗ ਤੇਰੇ ਵਰਗਾ
ਹਰ ਇੱਕ ਹੈ ਅੰਗ ਤੇਰੇ ਵਰਗਾ
ਸੰਗ ਸੰਗ ਕੇ ਸੂਰਜ ਵੀ ਲੰਘਦਾ
ਜਦ ਉਹ ਚੜ੍ਹਦਾ ਤੇ ਹੈ ਲਹਿੰਦਾ
ਤੂੰ ਫੁੱਲਾਂ ਵਿਚ ਲੁਕਿਆ ਰਹਿੰਦਾ।

ਤੇਰੇ ਵਰਗੀ ਮਧੁਰ ਮਹਿਕ ਹੈ
ਤੇੜੇ ਵਰਗੀ ਕਿਹੀ ਟਹਿਕ ਹੈ
ਖੁਸ਼ਬੋਆਂ ਦਾ ਢੋਆ ਦੇਵਾਣ
ਜਦ ਇਹਨਾਂ ਸੰਗ ਮੈਂ ਆ ਬਹਿੰਦਾ
ਤੂੰ ਫੁੱਲਾਂ ਵਿਚ ਲੁਕਿਆ ਰਹਿੰਦਾ।

ਫੁੱਲ ਖਿੜਣ ਜਦ ਤਾਰਿਆਂ ਵਾਂਗੂੰ
ਲਗਦੇ ਮਿਲਣ ਪਿਆਰਿਆਂ ਵਾਂਗੂੰ
ਜਦ ਕੋਈ ਪੱਤੀ ਸੁੱਕ ਸੁੱਕ ਡਿੱਗੇ
ਫਿਰ ਕੋਈ ਦਰਦ ਕਲੇਜੇ ਸਹਿੰਦਾ
ਤੂੰ ਫੁੱਲਾਂ ਵਿਚ ਲੁਕਿਆ ਰਹਿੰਦਾ।

ਹਰਦਮ ਸਾਡੇ ਕੋਲ ਰਹੋ ਜੀ
ਫੁੱਲਾਂ 'ਚੋਂ ਕੁਝ ਬੋਲ ਕਹੋ ਜੀ
ਮਹਿਕ ਤਾਂ ਸਾਥੋਂ ਫੜੀ ਨਾ ਜਾਵੇ
ਰੂਪ ਇਹਨਾਂ ਦਾ ਖਿਨ ਖਿਨ ਢਹਿੰਦਾ
ਤੂੰ ਫੁੱਲਾਂ ਵਿਚ ਲੁਕਿਆ ਰਹਿੰਦਾ।

ਪਤਾ :— ਵਾਰਡ ਨੰ: ੧
ਨੇੜੇ ਰੇਲਵੇ ਸਟੇਸ਼ਨ,
ਮੰਡੀ ਗੋਬਿੰਦਗੜ੍ਹ — ੧੪੭੩੦੧

ਕਬਿੱਤ ਛੰਦ

# 'ਨਾਮਧਾਰੀ ਜੀਵਨ-ਜਾਚ'

—ਭਾਈ ਨਿਰੰਜਨ ਸਿੰਘ 'ਮ੍ਰਗੇਸ਼'

"ਨਾਮਧਾਰੀ ਜੀਵਨ ਜਾਚ" ਸਿਰਹਾਲੀ ਦੇ ਉੱਘੇ ਸ਼ਾਮ ਸਿੰਘ ਕੂਕਾ ਪਰਿਵਾਰ ਦੇ ਵੰਸ਼ਜ, ਭਾਈ ਨਿਰੰਜਨ ਸਿੰਘ ਮ੍ਰਗੇਸ਼ ਹੋਰਾਂ ਦੀ ਰਚਨਾ ਹੈ। ਇਹ ਦਰਅਸਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਭੈਣੀ ਸਾਹਿਬ ਤੋਂ ਸਮੂਹ ਨਾਮਧਾਰੀ ਸੰਗਤ ਵਾਸਤੇ ਲਿਖੇ ਗਏ ਰਹਿਤਨਾਮੇ ਦਾ ਪੰਜਾਬੀ ਕਵਿਤਾ ਦੇ ਕਬਿੱਤ ਛੰਦ ਵਿਚ ਵਰਣਨ ਹੈ। ਮ੍ਰਗੇਸ਼ ਜੀ ਇਹਨੂੰ ਰੰਗੂਨ ਤੋਂ ਲਿਖਿਆ ਦੱਸ ਕੇ ਆਰੰਭ ਕਰਦੇ ਹਨ। ਇਉਂ ਹੋ ਸਕਦਾ ਹੈ ਕਿ ਕੁਝ ਹਦਾਇਤਾਂ ਜੋ ਸੰਗਤ ਪ੍ਰਥਾਇ ਸਤਿਗੁਰੂ ਜੀ ਰੰਗੂਨ ਤੋਂ ਆਪਣੇ ਹੁਕਮਨਾਮਿਆਂ ਵਿਚ ਭੇਜਿਆ ਕਰਦੇ ਸਨ। ਉਹਨਾਂ ਵਿਚ ਵੀ ਬੇਗਾਨਾ ਹੱਕ ਖਾਣ ਅਤੇ ਹੋਰ ਕੁਰੀਤੀਆਂ ਕੁਰਹਿਤਾਂ ਤੋਂ ਵਰਜਣ ਬਾਰੇ ਲਿਖਦੇ ਹੋਣਗੇ।

ਨਾਮਧਾਰੀ ਸਮਾਜ ਪੁਰਾਣੇ ਸਿੱਖ ਸਮਾਜ ਦੇ ਅਵਸ਼ੇਸ਼ਾਂ ਉਤੇ ਹੀ ਉਸਾਰਿਆ ਗਿਆ ਸੀ। ਉਸਦਾ ਜੋ ਵੀ ਚੰਗਾ ਅਤੇ ਨਰੋਆ ਸੀ ਉਸ ਨੂੰ ਗ੍ਰਹਿਣ ਕੀਤਾ ਗਿਆ ਸੀ ਅਤੇ ਮਾੜੇ ਪੱਖ ਤੇ ਬ੍ਰਾਹਮਣੀ ਕਰਮ-ਕਾਂਡਾਂ ਨੂੰ ਤਿਆਗਿਆ ਗਿਆ ਸੀ। ਰਾਜੇ, ਰਜਵਾੜੇ, ਜਗੀਰਦਾਰ, ਸਰਦਾਰ, ਮਿਸਲਦਾਰ ਸਭ ਇਕ ਦੂਜੇ ਦੀਆਂ ਹੱਦਾਂ ਵਲਣ ਵਿਚ ਹੀ ਰਹਿੰਦੇ ਸਨ, ਤੇ ਇਸੇ ਲਈ ਸਿੱਖ ਰਾਜ ਦੀ ਅਧੋਗਤੀ ਦੀਆਂ ਜੜ੍ਹਾਂ ਵਿਚ ਸਤਿਗੁਰੂ ਜੀ ਨੇ ਇਹ ਬਿਗਾਨਾ ਹੱਕ ਖਾਣ ਦੀ ਪ੍ਰਵਿਰਤੀ ਨੂੰ ਭਾਂਪ ਲਿਆ ਸੀ। ਇਸ ਲਈ ਬਿਗਾਨੇ ਹੱਕ ਤੋਂ ਗਾਂ ਸੂਰ ਦੀ ਸੌਗੰਧ ਦੇ ਕੇ ਤੌਬਾ ਕਰਵਾਈ ਗਈ ਸੀ। ਅੱਜ ਵੀ ਦੁਨੀਆ ਵਿਚੋਂ ਜੇ ਬਿਗਾਨਾ ਹੱਕ ਖਾਣਾ ਛੱਡ ਕੇ ਖਿਮਾ, ਨਿਆਂਸ਼ੀਲਤਾ, ਸੱਚ ਦੇ ਆਧਾਰ ਤੇ ਪੰਚਾਇਤੀ ਫੈਸਲਿਆਂ ਨੂੰ ਤਰਜੀਹ ਦਿਤੀ ਜਾਵੇ ਤਾਂ ਦੁਨੀਆ ਜਾਂ 'ਜਗਤ ਜਲੰਦੇ' ਦਾ ਨਕਸ਼ਾ ਬਦਲਿਆ ਜਾ ਸਕਦਾ ਹੈ। ਸਮਾਜਿਕ ਵਿਕਾਸ ਲਈ ਅਤੇ ਸ਼ਾਂਤੀ-ਪੂਰਨ ਸਹਿਹੋਂਦ ਤੇ ਭਾਈਚਾਰਕ ਇਕਜੁਟਤਾ ਲਈ ਸਤਿਗੁਰੂ ਰਾਮ ਸਿੰਘ ਜੀ ਦੀਆਂ ਸਿਖਿਆਵਾਂ ਚਾਨਣ-ਮੁਨਾਰੇ ਦਾ ਕੰਮ ਦਿੰਦੀਆਂ ਹਨ।

ਇਸੇ ਪ੍ਰਸੰਗ ਵਿਚ ਹੀ ਇਹ ਬਾਰ ਬਾਰ ਪੜ੍ਹ ਕੇ ਮਾਨਣ ਵਾਲੀ ਕਵਿਤਾ, ਜੋ ਕਾਵਿ-ਕਲਾ ਦੀਆਂ ਸਾਰੀਆਂ ਹੀ ਲਹਿਰਾਂ-ਬਹਿਰਾਂ ਦੀਆਂ ਪਾਬੰਦੀਆਂ ਤੇ ਵੀ ਖਰੀ ਉਤਰਦੀ ਹੈ, ਵਰਿਆਮ ਦੇ ਪਾਠਕਾਂ ਨੂੰ ਆਦਰ ਮਾਣ ਨਾਲ ਭੇਟ ਕੀਤੀ ਜਾ ਰਹੀ ਹੈ। ਇਹ ਕਵੀ ਇਸ ਵੇਲੇ ਉਮਰ ਦੇ ੯੨ਵੇਂ ਵਰ੍ਹੇ ਵਿਚ ਪ੍ਰਵੇਸ਼ ਕਰਕੇ ਸਿਰਸਾ ਜ਼ਿਲੇ ਦੀ ਐਲਨਾਬਾਦ ਤਹਿਸੀਲ ਦੇ ਪਿੰਡ ਅੰਮ੍ਰਿਤਸਰ ਖੁਰਦ ਵਿਚ ਨਿਵਾਸ ਰੱਖ ਰਿਹਾ ਹੈ। ਇਹਨਾਂ ਦੀ ਢੇਰ ਸਾਰੀ ਰਚਨਾ ਅਜੇ ਸਰੋਤਿਆਂ ਨਾਲ ਸਾਂਝ ਪਾਉਣ ਲਈ ਉਤਸੁਕ ਹੈ।

—ਸੁਵਰਨ ਸਿੰਘ ਵਿਰਕ

ਘੱਲਿਆ ਰੰਗੂਨ ਵਿਚੋਂ ਲਿਖ ਕੇ ਹੁਕਮਨਾਮਾ,
ਸਤਿਗੁਰੂ ਰਾਮ ਸਿੰਘ ਮੁੱਖ ਤੋਂ ਉਚਾਰਕੇ।
ਖਾਣੀ ਨਹੀਂ ਬਗਾਨੀ ਅੰਸ ਭੁਲਕੇ ਵੀ ਖਾਲਸਾ ਜੀ,
ਠੱਗੀ ਚੋਰੀ ਜੋਰੀ ਡਿੱਗੀ ਦਿਲ ਤੋਂ ਉਤਾਰਕੇ।
ਗਊ ਸੂਰ ਤੁੱਲ ਗੁਰਾਂ ਕਿਹਾ ਸੀ ਬਿਗਾਨਾ ਹੱਕ,
ਆਦਿ ਗੁਰਦੇਵ ਜੀ ਨੇ ਲਿਖਿਆ ਸੁਧਾਰਕੇ।
ਖੋਹ ਤੇ ਧਰੋਹ ਹੱਕ ਕਿਸੇ ਦਾ ਨਹੀਂ ਖਾਵਣਾ ਜੇ,
ਈਹੋ ਵੱਡੀ ਸੋਧ ਲੋਭ ਮੈਲ ਨੂੰ ਉਤਾਰਕੇ ॥ ੧ ॥

ਕਰਕੇ 'ਸ਼ਨਾਨ ਬਾਣੀ ਨਿੱਤ ਪੜ੍ਹੇ ਸਿੱਖ ਜਿਹੜਾ,
ਖਾਵੇ ਜੇ ਬੇਗਾਨਾ ਹੱਕ ਨਹੀਂ ਛੁਟਕਾਰ ਜੇ।
ਮੋਮਨ ਨਿਮਾਜ਼ੀ ਕਾਜ਼ੀ ਪੜ੍ਹੇ ਜੇ ਕੁਰਾਨ ਨਿੱਤ,
ਪੰਡਤ ਪਰਾਇਆ ਹੱਕ ਖਾਵੇ ਮੁਰਦਾਰ ਜੇ।
ਪਵੇ ਨਹੀਂ ਥਾਏਂ ਕਿਸੇ ਬੰਦਗੀ ਕਬੂਲ ਵੀਰ,
ਭਰੇਗਾ ਨਾ ਹਾਮੀ ਗੁਰੂ ਪਾਸ ਕਰਤਾਰ ਜੇ।
ਡੂੰਮਣੋ ਕਬੁੱਧ ਤੇ ਕੁਦਇਆ ਨੂੰ ਕਸਾਈ ਕਿਹਾ,
ਕ੍ਰੋਧ ਹੈ ਚੰਡਾਲ ਕਰੇ ਕਾਰ ਕੀ ਸੁਧਾਰ ਜੇ ॥ ੨ ॥

ਸਵਾ ਪਹਿਰੋਂ ਉੱਠ ਕੇ ਮਦਾਨ ਜਾ 'ਸ਼ਨਾਨ ਕਰ,
ਬੈਠ ਕੇ ਇਕਾਂਤ ਮਨ ਨਾਮ ਨਾਲ ਜੋੜਨਾ।
ਦਿਨੇ ਗੁਰਬਾਣੀ ਨਿਤ ਨੇਮ ਪੜ੍ਹੇ ਖਾਲਸਾ ਜੀ,
ਆਲਸ ਤਿਆਗ ਮੋਹ ਨੀਂਦ ਵਲੋਂ ਤੋੜਨਾ।
ਬਾਣੀ ਕਰੋ ਕੰਠ ਨਹੀਂ ਸੌਣਾ ਰਾਤ ਪਿਛਲੀ ਜੇ
ਲਾਵਣਾ ਦੀਵਾਨ ਪਾਠ ਗ੍ਰੰਥ ਨਹੀਂ ਛੋੜਨਾ।

ਲੀੜਾ ਜੋੜਾ ਨੰਗੇ ਤਾਈਂ ਹੋਵੇ ਭਾਵੇਂ ਭੇਖ ਕੋਈ,
ਰੋਟੀ ਵਲੋਂ ਘਰ ਆਇਆ ਭੁੱਚੜ ਨਾ ਮੋੜਨਾ ॥ ੩ ॥

ਮਾਸ ਤੇ ਸ਼ਰਾਬ ਵੱਟਾ ਸਾਕ ਸੂਦ ਤਿਆਗ ਕਰੋ,
ਜਾਨਣੀ ਪਰਾਈ ਧੀ ਭੈਣ ਤੁਸਾਂ ਆਪ ਦੀ।
ਕਰਨਾ ਨਹੀਂ ਖੱਜੀ ਬੈਠ ਫੈਸਲੇ ਪੰਚਾਇਤੀ ਕਰੋ,
ਕਰਨੀ ਗਰੀਬਾਂ ਉਤੇ ਦਇਆ ਚੰਗੀ ਜਾਪਦੀ।
ਥੁੜ ਕੇ ਵੀ ਪੁੰਨ ਦਾਨ ਕਰੋ ਜੋ ਗਰੀਬ ਤਾਈਂ,
ਸਦਾ ਖੁਸ਼ਹਾਲ ਪੀੜਾ ਮਿਟੇ ਛਿੰਨ ਤਾਪ ਦੀ।
ਆਇਆ ਸਮਾਂ ਮਿਟਦਾ ਨਹੀਂ ਕਿਹਾ 'ਮ੍ਰਗੇਸ਼' ਰਾਮ,
ਨਾਮ ਸੱਚੀ ਔਸ਼ਧੀ ਇਹ ਕੱਟੇ ਨੀਂਹ ਪਾਪ ਦੀ ॥ ੪ ॥

ਚੋਰੀ ਯਾਰੀ ਕਿਸੇ ਦਾ ਛੁਪਾਉਣਾ ਨਹੀਂ ਕਰਮ ਮੰਦਾ,
ਫੜ ਕੇ ਦੀਵਾਨ ਵਿਚੋਂ ਕੱਢ ਦੇਣਾ ਬਾਹਰ ਜੇ।
ਹੋਵੇ ਜੋਰਾਵਰ ਅਰਦਾਸ ਕਰੋ ਗੁਰੂ ਅੱਗੇ,
ਏਥੇ ਆਉਣ ਜੋਗਾ ਨਾ ਇਹ ਰਹੇ ਬੁਰਿਆਰ ਜੇ।
ਆਪਣੀ ਭਲਾਈ ਦੀ ਨਹੀਂ ਕਰਨੀ ਵਡਾਈ ਕਦੇ,
ਸ਼ਾਂਤੀ ਨਾਲ ਸਦਾ ਤੁਸਾਂ ਰੱਖਣਾ ਪਿਆਰ ਜੇ।
ਨਾਮ ਤੇ 'ਸ਼ਨਾਨ ਸੱਚ ਧਰਮ 'ਚ ਧਿਆਨ ਜੋੜੋ,
ਬੋਲ ਤੇ ਕਬੋਲ ਸਹਿਣਾ ਖਿਮਾ ਇਹ ਸ਼ਿੰਗਾਰ ਜੇ ॥ ੫ ॥

ਨਾਮ ਅਕਸੀਰ ਲੈਕੇ ਰਾਮ ਮ੍ਰਗੇਸ਼ ਆਇਆ,
ਪਾਰਸ ਦੀ ਛੋਹ ਲੋਹਾ ਕੰਚਨ ਬਣਾ ਗਿਆ।
ਸਿੱਪ ਤੋਂ ਸਵਾਂਤਿ ਬੂੰਦ ਰੂਪ ਪਲਟਾਇਕੇ ਤੇ,
ਮੋਤੀ ਹੋ ਅਮੁੱਲਾ ਹਰ ਦਿਲ ਨੂੰ ਲੁਭਾ ਗਿਆ।
ਅਜਾਮੱਲ ਵਾਂਙ ਪਾਪੀ ਠੱਗ ਬੁਰਿਆਰ ਚੋਰ,
ਨਾਮ ਵਾਲੀ ਅਉਖਧੀ ਦੇ ਕਾਇਆਂ ਪਲਟਾ ਗਿਆ।
ਜੀਵ ਈਸ਼ ਕਰਕੇ ਅਭੇਦ 'ਮ੍ਰਗੇਸ਼' ਕਵਿ,
ਰੱਬ ਵਲੋਂ ਘੁੱਥਿਆਂ ਨੂੰ ਰੱਬ 'ਚ ਮਿਲਾ ਗਿਆ ॥ ੬ ॥

—*—

# ਦੋ ਗ਼ਜ਼ਲਾਂ

—ਅਮਰੀਕ ਸਿੰਘ

ਤੇਰੇ ਬਗੈਰ ਜ਼ਿੰਦਗੀ ਨ ਰਾਸ ਆ ਸਕੀ।
ਮੇਰੀ ਬੇਚੈਨ ਰੂਹ ਨ ਤਸਕੀਨ ਪਾ ਸਕੀ।

ਭਾਵੇਂ ਰਿਹਾ ਹਾਂ ਦੂਰ ਪਰ ਦਿਲ ਪਾਸ ਹੀ ਰਿਹਾਂ,
ਚਾਹਤ ਮੇਰੀ ਨ ਹੋਰ ਕਿਸੇ ਦੁਆਰ ਜਾ ਸਕੀ।

ਮੇਰੀ ਵਫ਼ਾ ਤੇ ਉਂਗਲਾਂ ਉਠੀਆਂ ਹਜ਼ਾਰ ਪਰ,
ਨ ਊਜ ਬੇ ਵਫ਼ਾਈ ਦੀ ਦੁਨੀਆਂ ਲਗਾ ਸਕੀ।

ਡਿੱਗ ਡਿੱਗ ਕੇ ਉਠਿਆਂ ਤੇ ਮੁੜ ਸੰਭਲ ਗਿਆਂ,
ਔਕੜ ਕੋਈ ਨਾ ਰਸਤਿਓਂ ਅਜ ਤਕ ਡਲਾ ਸਕੀ।

ਕਿਸ ਕਿਸ ਨੂੰ ਜਾ ਕੇ ਆਖੀਏ ਤੇਰਾ ਕਸੂਰ ਹੈ,
ਹਰ ਸ਼ਖ਼ਸ ਦਾ ਹਰ ਵਾਰ ਇਹ ਜ਼ਿੰਦ ਨਾ ਭੁਲਾ ਸਕੀ।

ਮੇਰੇ ਤੇ ਤੂੰ ਨਾਰਾਜ਼ ਕਿਉਂ ਰਹਿੰਦਾ ਹੈਂ ਹਰ ਘੜੀ,
ਇਸ ਰਾਜ਼ ਤੋਂ ਮੇਰੀ ਅਕਲ ਪਰਦਾ ਨ ਲਾਹ ਸਕੀ।

ਤੈਥੋਂ ਹੁਸੀਨ ਹੋਰ ਵੀ ਹੋਵਣ-ਗੇ ਸ਼ੱਕ ਨਹੀਂ,
ਤੇਰੇ ਹੁਸਨ ਦੀ ਸਾਦਗੀ ਹੀ ਦਿਲ ਨੂੰ ਭਾ ਸਕੀ।

ਵੈਸੇ ਹਿਜਰ ਦੇ ਮਾਰਿਆਂ ਦਾ ਕੀ ਇਲਾਜ ਹੈ,
ਬੀਤੇ ਸਮੇਂ ਦੀ ਯਾਦ ਹੀ ਦਿਲ ਨੂੰ ਟਿਕਾ ਸਕੀ।

* * *

ਦੋ ਦਿਨਾਂ ਦਾ ਮੇਲ ਰੋਣਾ ਉਮਰ ਭਰ।
ਗਮ-ਨਦੀ ਵਿਚ ਦਿਲ ਡੁਬੋਣਾ ਉਮਰ ਭਰ।

ਹਰ ਕਿਸਮ ਦੇ ਤਾਨ੍ਹਿਆਂ ਨੂੰ ਸਹਿਣ ਲਈ,
ਸਬਰ ਆਪਣੇ ਵਿਚ ਸਮੋਣਾ ਉਮਰ ਭਰ।

ਹਿਜਰ ਦੇ ਮੁੜ੍ਹਕੇ 'ਚ ਭਿੱਜੀ ਝੋਲ ਨੂੰ,
ਹੰਝੂਵੀਂ ਮਲ ਮਲ ਕੇ ਧੋਣਾ ਉਮਰ ਭਰ।

ਚੜ੍ਹ ਰਿਹੈ ਤੂਫਾਨ ਤੱਕਕੇ ਨਦੀ ਵਿਚ,
ਕੱਚਿਆਂ ਤੇ ਦਿਲ ਜਮੋਣਾ ਉਮਰ ਭਰ।

ਯਾਦ ਕਰ ਕਰਕੇ ਵਸਲ ਦੇ ਪਲਾਂ ਨੂੰ,
ਤੜਪਣਾ ਬੇਜ਼ਾਰ ਹੋਣਾ ਉਮਰ ਭਰ।

ਸਮਝ ਹੁੰਦਿਆਂ ਵੀ ਕਿ ਮਿਲਣਾ ਕੁਝ ਨਹੀਂ,
ਰਾਤ ਦਿਨ ਪਾਣੀ ਬਲੋਣਾ ਉਮਰ ਭਰ।

ਹੋਂਦ ਆਪਣੀ ਨੂੰ ਫ਼ਨਾਹ ਹੀ ਸਮਝਣਾ,
ਆਪਣੀ ਖ਼ਾਹਿਸ਼ ਨੂੰ ਕੋਹਣਾ ਉਮਰ ਭਰ।

# ਡਾ. ਨਰੇਸ਼ ਨਾਲ
# ਇਕ ਖ਼ਾਮੋਸ਼ ਮੁਲਾਕਾਤ

—ਅਮਨਦੀਪ ਢਿੱਲੋਂ

ਮੈਂ ਡਾ. ਨਰੇਸ਼ ਨੂੰ ਕਦੇ ਨਹੀਂ ਮਿਲੀ। ਬੜੀ ਵਾਰੀ ਦਿਲ ਕੀਤਾ, ਮਿਲਣ ਦੀ ਯੋਜਨਾ ਵੀ ਬਣਾਈ, ਪਰ ਹਰ ਵਾਰੀ ਕਿਸੇ ਨਾ ਕਿਸੇ ਬਹਾਨੇ ਮੁਲਾਕਾਤ ਟਲਦੀ ਗਈ। ਮਨ ਵਿਚ ਇਕ ਸੰਕੋਚ ਜਿਹਾ ਵੀ ਰਿਹਾ ਕਿ ਐਡੇ ਵੱਡੇ ਸਾਹਿਤਕਾਰ ਨਾਲ ਮੇਰੇ ਜਿਹੀ ਸਾਧਾਰਨ ਇਸਤਰੀ ਕੀ ਗੱਲ ਕਰੇਗੀ! ਮੈਂ ਉਹਨਾਂ ਨੂੰ ਟੀ. ਵੀ. ਤੇ ਬੜੀ ਵਾਰੀ ਵੇਖ-ਸੁਣ ਚੁਕੀ ਹਾਂ ਤੇ ਦਰਸ਼ਨ ਕਰਨ ਵਾਲੀ ਗੱਲ ਪੂਰੀ ਹੋ ਚੁਕੀ ਹੈ। ਮੁਲਾਕਾਤ ਰਾਹੀਂ ਜੋ ਕੁਝ ਮੈਂ ਜਾਨਣਾ ਚਾਹੁੰਦੀ ਹਾਂ, ਉਸਦੇ ਲਈ ਉਹਨਾਂ ਦੇ ਪ੍ਰੋਫੈਸਰ ਰੂਪ ਨੂੰ ਮਿਲ ਕੇ ਕੀ ਕਰਾਂਗੀ? ਮੈਂ ਤਾਂ ਕਵੀ ਡਾਕਟਰ ਨਰੇਸ਼ ਨਾਲ ਗੱਲਬਾਤ ਕਰਨਾ ਚਾਹੁੰਦੀ ਹਾਂ। ਅਖੀਰ ਮਨ ਨੇ ਫੈਸਲਾ ਕੀਤਾ ਕਿ ਇਕ ਤਜਰਬਾ ਕਰਾਂ। ਆਪਣੇ ਹਰ ਸਵਾਲ ਦਾ ਜੁਆਬ ਉਹਨਾਂ ਦੀਆਂ ਕਵਿਤਾਵਾਂ ਪਾਸੋਂ ਮੰਗਾਂ। ਵੇਖਾਂ ਉਹਨਾਂ ਦੀਆਂ ਕਵਿਤਾਵਾਂ ਮੇਰੀ ਜਗਿਆਸਾ ਸ਼ਾਂਤ ਕਰਦੀਆਂ ਹਨ ਜਾਂ ਨਹੀਂ। ਇਹੋ ਕਾਰਨ ਹੈ ਕਿ ਮੈਂ ਇਸ ਮੁਲਾਕਾਤ ਨੂੰ ਖ਼ਾਮੋਸ਼ ਮੁਲਾਕਾਤ ਆਖ ਰਹੀ ਹਾਂ। ਪੇਸ਼ ਹੈ ਮੇਰੀ ਅਤੇ ਡਾ. ਨਰੇਸ਼ ਦੀਆਂ ਕਵਿਤਾਵਾਂ ਦੀ ਗੱਲਬਾਤ :—

? ਡਾ. ਨਰੇਸ਼ ਜੀ, ਤੁਹਾਡੀਆਂ ਕਵਿਤਾਵਾਂਦੇ ਪਾਠਕ ਸਭ ਤੋਂ ਪਹਿਲਾਂ ਤੁਹਾਡੇ ਬਾਰੇ ਜਾਨਣ ਦੇ ਚਾਹਵਾਨ ਹੋਣਗੇ! ਆਪਣੇ ਬਾਰੇ ਕੁਝ ਦੱਸਣ ਦੀ ਕਿਰਪਾਲਤਾ ਕਰੋਗੇ?

—ਮੈਂ ਭਲਾ ਹਾਂ ਜਾਂ ਬੁਰਾ ਇਨਸਾਨ ਹਾਂ।<br>
ਪਰ ਤੁਹਾਡੇ ਦੌਰ ਦੀ ਪਹਿਚਾਨ ਹਾਂ।

? ਤੁਸੀਂ ਜ਼ਿੰਦਗੀ ਤੋਂ ਕਿੰਨੇ ਸੰਤੁਸ਼ਟ ਜਾਂ ਅਸੰਤੁਸ਼ਟ ਹੋ?

—ਹਜ਼ਾਰ ਗ਼ਮ ਨੇ ਜੋ ਦਿਲ ਵਿਚ ਲੁਕਾਈ ਬੈਠਾ ਹਾਂ।<br>
ਇਹ ਹੋਰ ਗੱਲ ਹੈ ਖ਼ੁਸ਼-ਖ਼ੁਸ਼ ਵਿਖਾਈ ਦਿੰਦਾ ਹਾਂ।

? ਆਪਣੇ ਕਵਿਤਾ-ਸੰਗ੍ਰਹਿ ਦਸਤਾਵੇਜ਼ ਦੀ ਭੂਮਿਕਾ ਵਿਚ ਤੁਸੀਂ ਲਿਖਿਆ ਹੈ ਕਿ ਤੁਸੀਂ ਸਾਹਿਤ ਨੂੰ ਸਮਾਜ ਦਾ ਦਰਪਣ ਮੰਨਦੇ ਹੋ। ਤੁਹਾਡੇ. ਨੇੜੇ ਕਵਿਤਾ ਦੀ ਪਰਿਭਾਸ਼ਾ?

—ਧੁਖਦੀਆਂ ਯਾਦਾਂ<br>
ਕਲੇਜਾ ਚੀਰਦੀ ਪੀੜਾ<br>
ਸਿਸਕਦਾ ਤੜਫਦਾ ਜੋਬਨ<br>
ਕਿਸੇ ਵਿਧਵਾ ਸਤੀ ਦੇ ਸ੍ਰਾਪ ਤੋਂ ਬੇਚੈਨ<br>
ਰੋਂਦਾ ਮਾਰਕੇ ਧਾਹਾਂ<br>
ਕਵੀ ਜਦ ਜ਼ਿੰਦਗੀ ਦੀ ਹੋਂਦ ਤੋਂ ਮਾਯੂਸ ਹੋ ਕੇ ਫੁੱਟਿਆ ਤਾਂ<br>
ਕਾਲਜੇ ਦੇ ਹੇਠਲੇ ਪੱਤਣ 'ਚੋਂ<br>
ਜੋ ਵੀ ਨਿਕਲਿਆ<br>
ਉਹ ਕਾਵਿ ਸੀ।

? ਤੁਹਾਡੀਆਂ ਕਵਿਤਾਵਾਂ ਵਿਚ ਪ੍ਰਤੀਬਿੰਬਤ ਸਮਾਜ?

—ਅਜੇ ਤਾਂ ਕੁੱਲੀਆਂ ਵਿਚ ਬਾਲ ਰੋਂਦੇ ਬਿਲਬਿਲਾਉਂਦੇ ਨੇ<br>
ਅਜੇ ਤਾਂ ਵੇਖ ਕੇ ਭੁੱਖੇ ਨੂੰ ਰੱਜੇ ਖਿੜਖਿੜਾਉਂਦੇ ਨੇ।

—0—

ਅਜੇ ਤਾਂ ਰੱਤ ਪੀਂਦੇ ਨੇ ਗਰੀਬਾਂ ਦੀ ਧਨੀ ਸਾਰੇ।<br>
ਅਜੇ ਤਾਂ ਛਾ ਰਹੀ ਹੈ ਮੁਰਦਨੀ ਹੀ ਮੁਰਦਨੀ ਸਾਰੇ।

—0—

ਸੱਭਤਾ ਦੀ ਰੌਸ਼ਨੀ ਤੋਂ ਇੰਝ ਚੁੰਧਿਆਈ ਨਜ਼ਰ,<br>
ਨੂਰ ਦਾ ਦਰਿਆ ਹਨੇਰੇ ਦਾ ਸਮੁੰਦਰ ਹੋ ਗਿਆ।

—0—

ਐ 'ਨਰੇਸ਼' ਇਸ ਦੌਰ ਦੀ ਸੰਖੇਪ ਪਰੀਭਾਸ਼ਾ ਹੈ ਇਹ,<br>
ਆਦਮੀ ਦਾ ਕੱਦ ਕਬਰਾਂ ਦੇ ਬਰਾਬਰ ਹੋ ਗਿਆ।

? ਸਮਾਜ ਨੂੰ ਇਸ ਅਧੋਗਤੀ ਤੋਂ ਬਾਹਰ ਕਿਵੇਂ ਕਢਿਆ ਜਾ ਸਕਦਾ ਹੈ?

—ਸੱਪ ਬਣ ਜਾਬਰ ਦੇ ਮੱਥੇ ਵੱਜੀਏ।<br>
ਆ ਬਗਾਵਤ ਦੀ ਨਵੀਂ ਰਾਹ ਲੱਭੀਏ।

? ਭਾਰਤ-ਪਾਕ ਵੰਡ ਨੇ ਤੁਹਾਨੂੰ ਬਹੁਤ ਦੁਖੀ ਕੀਤਾ ਜਾਪਦਾ ਹੈ। ਇਸ ਵੰਡ ਨੇ ਸਾਡੀ ਸਮਾਜਿਕ ਵਿਵਸਥਾ ਨੂੰ ਜੜ੍ਹੋਂ ਹਲੂਣ ਦਿਤਾ ਸੀ। ਦੇਸ਼ ਦੀ ਵੰਡ ਬਾਰੇ ਤੁਸੀਂ ਕਿਵੇਂ ਮਹਿਸੂਸ ਕਰਦੇ ਹੋ?

—ਮੈਂ ਤਾਂ ਪਹਿਲਾਂ ਵੀ ਕਿਹਾ ਸੀ
ਕੰਡਿਆਂ ਦੀ ਵਾੜ ਲਾ ਕੇ
ਧਰਤ ਦੀ ਵੰਡੀ ਨਾ ਪਾਓ
ਪੁੱਤ ਜੱਟਾਂ ਦੇ ਜੋ ਕਣਕਾਂ ਬੀਜਦੇ ਨੇ
ਇਹਨਾਂ ਤੋਂ ਬਾਰੂਦ ਦੀ ਖੇਤੀ ਨਹੀਂ ਹੋਣੀ।

? ਡਾ. ਸਾਹਿਬ, ਇਕ ਜ਼ਾਤੀ ਜਿਹਾ ਸਵਾਲ ਕਰ ਰਹੀ ਹਾਂ। ਤੁਹਾਡੀ ਕਲਮ ਵਿਚ ਏਨੀ ਸ਼ਕਤੀ ਹੈ ਕਿ ਪਾਠਕ ਦੇ ਸੁਤੇ ਜਜ਼ਬਿਆਂ ਨੂੰ ਟੁੰਬ ਦੇਂਦੇ ਹੋ। ਤੁਸੀਂ ਅਧਿਆਪਕ ਬਨਣ ਨਾਲੋਂ ਕਵੀ ਬਣੇ ਰਹਿਣਾ ਕਿਉਂ ਪਸੰਦ ਨਾ ਕੀਤਾ?

—ਨੌਕਰੀ ਵੀ ਤਾਂ ਜ਼ਰੂਰੀ ਸੀ ਗ਼ੁਲਾਮੀ ਹੀ ਸਹੀ,
ਸ਼ਾਇਰੀ ਨਾਲ ਕਿਵੇਂ ਪੇਟ ਦਾ ਦੋਜ਼ਖ਼ ਭਰਦੇ?

? ਧਰਮ ਅਤੇ ਰਾਜਨੀਤੀ ਦੇ ਆਪਸੀ ਰਿਸ਼ਤੇ ਬਾਰੇ ਤੁਸੀਂ ਕੀ ਸੋਚਦੇ ਹੋ?

—ਜਿਸ ਦਿਨ ਪੰਡਤ ਮੁੱਲਾਂ ਗ੍ਰੰਥੀ
ਪਿੰਡ 'ਚ ਡੇਰਾ ਲਾਵਣਗੇ,
ਉਸ ਦਿਨ ਕੰੜਾ ਹੋ ਜਾਵੇਗਾ
ਪਾਣੀ ਪਿੰਡ ਦੇ ਖੂਹਾਂ ਦਾ।

? ਧਰਮ ਅਤੇ ਸਮਾਜ ਦੀ ਵਰਤਮਾਨ ਦੁਰਗਤੀ ਦਾ ਕਾਰਨ?

—ਸੱਚ ਤੋਂ ਡਰ ਕੇ ਵਹਿਮਾਂ ਨੂੰ ਪਰਵਾਨ ਰਹੇ ਹਾਂ।
ਘੁੱਪ ਹਨੇਰੇ 'ਚੋਂ ਚਾਨਣ ਪਹਿਚਾਨ ਰਹੇ ਹਾਂ।

—0—

ਆਪਣੇ ਜੀਵਨ ਮੁੱਲਾਂ ਤੋਂ ਪਰਵ੍ਹਾਰੇ ਹੋ ਕੇ
ਕਿਸੇ ਹੋਰ ਦੀਆਂ ਕਦਰਾਂ ਨੂੰ ਸਨਮਾਨ ਰਹੇ ਹਾਂ।

—0—

ਧੁੱਪ ਦੀ ਤਲਖ਼ੀ ਪੀ ਲਿੱਤੀ ਪਰਛਾਵਾਂ ਬਣ ਕੇ,
ਹੁਣ ਪਰਛਾਵੇਂ 'ਚੋਂ ਹਸਤੀ ਪਹਿਚਾਨ ਰਹੇ ਹਾਂ।

? ਤੁਹਾਡੀ ਕਵਿਤਾ ਦਾ ਸਫ਼ਰ ਨਿਜੀ ਇਸ਼ਕ ਤੋਂ ਸਮਾਜੀ ਇਸ਼ਕ ਤਕ ਦਾ ਸਫ਼ਰ ਹੈ। ਇਸ ਸਫ਼ਰ ਦੀ ਮੰਜ਼ਿਲ ਕੀ ਹੈ?

—ਮੰਜ਼ਿਲ ਸਫ਼ਰ ਦੀ, ਸ਼ੌਕ ਦੀ. ਜਜ਼ਬੇ ਦੀ ਮੌਤ ਹੈ,
ਅਰਦਾਸ ਕਰ ਰਿਹਾ ਹਾਂ ਕਿ ਮੁੱਕੇ ਨਾ ਇਹ ਸਫ਼ਰ।

? ਧੰਨਵਾਦ ਡਾ: ਨਰੇਸ਼ ਜੀ, ਇਕ ਆਖ਼ਰੀ ਸਵਾਲ—

# ਗ਼ਜ਼ਲ

—ਮਹਿਮਾ ਸਿੰਘ

ਹੋ ਜਾਂਦੇ ਨੇ ਪਾਰ ਸਫ਼ੀਨੇ ਚਾਹਤ ਕਰਕੇ
ਮੋਤੀ ਚਮਕਣ ਨਾਲ ਪਸੀਨੇ ਚਾਹਤ ਕਰਕੇ

ਚੜ੍ਹ ਜਾਂਦਾ ਹੈ ਚਿਹਰੇ ਉਤੇ ਰੰਗ ਮਿਲਣ ਦਾ
ਦਗ ਦਗ ਕਰਦੇ ਲਾਲ ਨਗੀਨੇ ਚਾਹਤ ਕਰਕੇ

ਚਾਹਤ ਕਰਕੇ ਹੀ ਖਿੜਦਾ ਰੀਝਾਂ ਦਾ ਚੰਬਾ
ਮਿਲ ਜਾਂਦੇ ਨੇ ਮਾਲ ਖ਼ਜ਼ੀਨੇ ਚਾਹਤ ਕਰਕ

ਧਰਤੀ ਉਤੇ ਹੁੰਦੀ ਹੈ ਰਿਸ਼ਮਾਂ ਦੀ ਵਰਖਾ
ਤਾਰੇ ਟਿਮਕਣ ਨਾਲ ਕਰੀਨੇ ਚਾਹਤ ਕਰਕੇ

ਸੰਧਿਆ ਵੇਲਾ ਵੀ ਹੋ ਜਾਵੇ ਅੰਮ੍ਰਿਤ ਵੇਲਾ
ਇਕ ਹੁੰਦੇ ਨੇ ਸਾਲ ਮਹੀਨੇ ਚਾਹਤ ਕਰਕੇ

ਰੰਗ-ਬਿਰੰਗੇ ਫ਼ੁੱਲ ਖਿੜਦੇ ਨੇ ਗੁਲਸ਼ਨ ਦੇ ਵਿਚ
ਬਣਦੇ ਸਾਰੇ ਹਾਲ ਜ਼ਰੀਨੇ ਚਾਹਤ ਕਰਕੇ

ਚਾਹਤ ਕਰਕੇ ਹੀ ਮੱਕਾ ਬਾਬੇ ਤੋਂ ਫਿਰਿਆ
ਹਜ਼ਰਤ ਕੀਤੀ ਭਾਲ ਮਦੀਨੇ ਚਾਹਤ ਕਰਕੇ।

ਪਿੰਡ—ਹਲਵਾਰਾ
ਜ਼ਿਲ੍ਹਾ—ਲੁਧਿਆਣਾ

---

ਪੰਜਾਬ ਦੀ ਵਰਤਮਾਨ ਸਥਿਤੀ ਬਾਰੇ ਤੁਹਾਡੇ ਵਿਚਾਰ?

—ਖ਼ੈਰ ਮੰਗੋ ਪੰਜਾਂ 'ਚੋਂ ਦੋ ਹੀ ਸਹੀ,
ਰਹਿਣ ਇਹ ਨਦੀਆਂ ਸਲਾਮਤ ਦੋਸਤੋ।

)⌒(

ਵਰਿਆਮ ਦੇ ਪਲੇਠੇ ਅੰਕ ਦਾ ਇਕ ਲੇਖ

# ਲੇਖੇ ਇਕ ਗੱਲ

—ਪ੍ਰੀਤਮ ਸਿੰਘ ਕਵੀ

ਲੰਡਨ ਤੋਂ ੪੦ ਮੀਲ ਦੇ ਫਾਸਲੇ ਤੇ, ਇਕ ਕਸਬੇ, ਮੇਡਨਹੈੱਡ ਵਿਚ ਆਪਣੇ ਮਿੱਤਰ ਖ. ਸ. ਭੰਮਰਾ ਨਾਲ ਫਿਰਦਿਆਂ ਮੈਂ ਆਖਿਆ, "ਹੋਰ ਤੇ ਗੱਲਾਂ ਦੀਆਂ ਗੱਲਾਂ, ਪਰ ਜਿੰਨੀ ਸਫਾਈ, ਸੁਹਜ ਤੇ ਕਲਾਤਮਕਤਾ ਤੁਹਾਡੇ ਇੰਗਲੈਂਡ ਵਿਚ ਵੇਖੀ ਹੈ ਇਸ ਨੇ ਮੇਰੀਆਂ ਅੱਖਾਂ ਦੀ ਨਿਸ਼ਾ ਕਰਾ ਛੱਡੀ ਏ, ਕੀ ਮਜਾਲ ਕਿਤੇ ਕੱਖ, ਪੱਤਰ ਜਾਂ ਕਾਗਜ਼ ਦਾ ਟੁਕੜਾ ਵੀ ਨਜ਼ਰ ਪੈ ਜਾਏ। ਭਮਰੇ ਨੇ ਹੱਸ ਕੇ, ਕਾਰ ਦਾ ਸਟੇਅਰਿੰਗ ਘੁਮਾਂਦਿਆਂ ਟਣੋਕਿਆ: "ਕਵੀ ਜੀ, ਹਿੰਦੁਸਤਾਨੀ ਨਕਲਚੀ ਤਾਂ ਬੜੇ ਡਾਢੇ ਨੇ, ਪਰ ਇਹ ਉੱਨਤੀ ਕਰਨ ਯੋਗ ਨਕਲ ਨਹੀਂ ਕਰਦੇ, ਏਥੇ ਦਾ ਘਟੀਆਪਨ ਤਾਂ ਫੌਰਨ ਸਾਡੀ ਨਕਲ ਦਾ ਹਿੱਸਾ ਬਣ ਜਾਂਦਾ ਏ। ਤੁਸਾਂ ਵੇਖਿਆ ਹੋਵੇਗਾ ਹੀਥਰੋ ਤੇ ਭਾਰਤੀ ਅਧਖੜ ਇਸਤਰੀਆਂ-ਮਰਦ ਕਿਵੇਂ ਬਾਂਸ ਲਗੇ ਨਾਈਲਨ ਬਰੁਸ਼ ਤੇ ਝਾੜਨ ਲਈ ਫਿਰਦੇ ਨੇ ਇਹ ਸਭ ਹਵਾਈ-ਸਟੇਸ਼ਨ ਦੀ ਸਫਾਈ ਕਰਨ ਵਾਲੇ ਹੀ ਹਨ। ਹਜ਼ਾਰਾਂ ਲੋਕ ਸੈਂਕੜੇ ਜਹਾਜ਼ਾਂ ਤੋਂ ਉਤਰਦੇ-ਚੜ੍ਹਦੇ ਹਨ, ਪਰ ਤੁਸੀਂ ਉਨ੍ਹਾਂ ਦੇ ਬੂਟਾਂ ਦੇ ਨਿਸ਼ਾਨ ਤਕ ਨਹੀਂ ਫਰਸ਼ ਤੇ ਵੇਖ ਸਕਦੇ।"

ਤੇ ਚਲਦੀਆਂ ਗੱਲਾਂ ਵਿਚ ਮੇਰੇ ਸਾਥੀ ਟਾਂਚ ਕੀਤੀ: "ਭਾਰਤੀਆਂ ਨੂੰ ਆਪਣਾ ਦੇਸ਼ ਗੰਦਾ ਰੱਖਣ ਦੀ ਇਹ ਸਜ਼ਾ ਹੀ ਸਮਝੋ ਕਿ ਬਹੁਤ ਸਾਰੇ ਵੱਡ-ਉਮਰੇ ਏਥੇ, ਵਲਾਇਤ ਵਿਚ, ਸਫਾਈ ਕਰਨ ਦੀ ਡਿਊਟੀ ਅਦਾ ਕਰਦੇ ਹਨ।"

ਗੱਲ ਭਮਰੇ ਦੀ ਠੀਕ ਸੀ। ਅਸਾਂ ਯੂਰਪ ਵਾਲਿਆਂ ਤੋਂ ਕੱਪੜਿਆਂ ਦੀ ਨਕਲ ਕਰ ਲਈ ਆਪ ਕੋਟ-ਪੈਂਟਾਂ ਪਾ ਸਾਹਿਬ ਬਣ ਗਏ, ਅਸਾਂ ਆਪਣੀ ਬੋਲੀ ਦਾ ਮਾਣ ਛੱਡ ਆਪਣੀ ਗੱਲ ਕੱਥ ਵਿਚ ਅੰਗਰੇਜ਼ੀ ਘੁਸੇੜ ਲਈ, ਮੂੰਹ ਵਿਹਲਾ ਨਾ ਰਹਿਣ ਦੇਣ ਲਈ ਸਿਗਰਟ ਤੇ ਸਿਗਰਟ ਫੂਕਣੀ ਸ਼ੁਰੂ ਕਰ ਦਿਤੀ, ਖਲੋ ਕੇ ਪਿਸ਼ਾਬ ਕਰਨਾ ਨਕਲ ਲਿਆ ਤੇ ਹੋਰ ਅਜਿਹਾ ਗੰਦ-ਪਿੱਲ ਸਿਖ ਲਿਆ ਜਿਸ ਨਾਲ ਆਪਣੀ ਸਭਿਅਤਾ ਦਾ ਮਾਣ ਤਾਂ ਲੋਪ ਹੋ ਹੀ ਗਿਆ, ਵਿਦੇਸ਼ੀ ਨਕਲ ਕਰਦਿਆਂ ਕਰਦਿਆਂ ਆਪਣਾ ਮਾਣਯੋਗ ਵਿਰਸਾ ਵੀ ਛੱਡ ਦਿਤਾ—ਪਰ ਜੋ ਨਕਲ ਕਰਨਯੋਗ ਸੀ ਉਹਦੇ ਵਲ ਧਿਆਨ ਨਾ ਦਿਤਾ।

ਸਫਾਈ ਦਾ ਮਸਲਾ ਐਸਾ ਹੈ, ਜਿਸ ਵਲ ਧਿਆਨ ਦੀ ਅਣਹੋਂਦ ਸਦਕਾ ਅਸੀਂ ਕਈ ਬਿਮਾਰੀਆਂ ਮੁਫਤ ਵਿਚ ਸਹੇੜ ਲੈਂਦੇ ਹਾਂ। ਰੋਗਾਂ ਦੀ ਢਹਿਮਤ ਅਤੇ ਖਰਚ ਉਠਾਣ ਤੋਂ ਬਿਨਾਂ ਅਸੀਂ ਕੁਹਜ ਭਰਪੂਰ ਆਲਾ-ਦੁਆਲਾ ਸਿਰਜਦੇ ਰਹਿੰਦੇ ਤੇ ਉਸ ਨਾਲ ਆਪਣੇ ਅੰਦਰੋਂ ਸੁਹਜ ਭਾਵਨਾ ਦਾ ਨਾਸ ਕਰਦੇ ਰਹਿੰਦੇ ਹਾਂ। ਗੰਦ ਖਿਲਾਰਨ ਦੀ ਇਕੋ-ਇਕ ਨਿਕੰਮੀ ਆਦਤ ਨਾਲ ਅਸਾਂ ਆਪਣੇ ਦੇਸ ਨੂੰ ਇਕ ਗੰਦੀ ਬਸਤੀ ਵਰਗਾ ਬਣਾ ਛਡਿਆ ਹੈ।

ਮੇਰੀਆਂ ਅੱਖਾਂ ਸੁਹਜ-ਸੁੰਦਰਤਾ ਲਈ ਤਰਸਦੀਆਂ ਰਹਿੰਦੀਆਂ ਹਨ। ਇਹ ਤਰਸੇਵਾਂ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਕੀਤੇ ਇੰਗਲੈਂਡ, ਅਮਰੀਕਾ ਅਤੇ ਕੈਨੇਡਾ ਦੇ ਟੂਰ ਨਾਲ ਰਜੇਵੇਂ ਵਿਚ ਬਦਲ ਗਿਆ। ਇਹਨਾਂ ਦੇਸ਼ਾਂ ਦੇ ਲੋਕਾਂ ਦੀ ਸਰੀਰਕ ਅਤੇ ਵਸੇਬੇ ਦੀ ਸਫਾਈ ਨੇ ਮੈਨੂੰ ਹਰ ਥਾਂ ਨਿਹਾਲ ਕੀਤਾ।

ਇਹ ਠੀਕ ਹੈ ਕਿ ਇਹਨਾਂ ਸਮਰਿਧ ਦੇਸ਼ਾਂ ਦੀ ਪਹੁੰਚ ਅਜੇ ਅਸੀਂ ਸਰਮਾਏ ਪਖੋਂ ਨਹੀਂ ਕਰ ਸਕਦੇ। ਸਾਡੀਆਂ ਕਾਰਪੋਰੇਸ਼ਨਾਂ, ਮਿਊਂਸਪੈਲਟੀਆਂ ਅਤੇ ਟਾਊਨ ਕਮੇਟੀਆਂ ਏਨਾ ਸਰਮਾਇਆ ਨਹੀਂ ਜੁਟਾ ਸਕਦੀਆਂ ਕਿ ਫੌਰੀ ਤੌਰ ਤੇ ਸਫਾਈ ਦਾ ਸਟੈਂਡਰਡ ਅਸੀਂ ਯੂਰਪ ਦੇ ਟਾਕਰੇ ਤੇ ਲੈ ਜਾਈਏ—ਪਰ ਇਹ ਵੀ ਠੀਕ ਹੈ, ਜੇਕਰ ਅਸੀਂ ਕੁਝ ਚੰਗੀਆਂ ਆਦਤਾਂ ਪਾ ਲਈਏ ਜਿਨ੍ਹਾਂ ਤੇ ਕੋਈ ਖਰਚ ਵੀ ਨਹੀਂ ਆਉਂਦਾ ਤਾਂ ਅਸੀਂ ਆਪਣੇ ਦੇਸ਼ ਨੂੰ ਸੁੰਦਰ ਬਨਾਣ ਵਿਚ ਸਹਾਇਕ ਹੋ ਸਕਦੇ ਹਾਂ।

ਨਵਾਂ ਜ਼ਮਾਨਾ ਦੇ ਸੰਪਾਦਕ ਸੁਰਜਨ ਜ਼ੀਰਵੀ ਨਾਲ ਵਲਾਇਤ ਤੋਂ ਲਿਆਂਦੇ ਪਰਭਾਵ ਸਾਂਝੇ ਕਰ ਰਿਹਾ ਸਾਂ। ਮੈਂ ਦਸਿਆ ਕਿ ਇੰਗਲੈਂਡ ਵਿਚ ਮੈਨੂੰ ਕੋਈ ਆਦਮੀ ਸੜਕਾਂ ਕੰਢੇ ਕੰਧਾਂ ਦੀ ਓਟ ਨਾਲ ਪਿਸ਼ਾਬ ਕਰਦਾ ਨਜ਼ਰ ਨਹੀਂ ਪਿਆ ਤੇ ਨਾ ਹੀ ਖੇਤਾਂ ਜਾਂ ਵਿਹਲੀਆਂ ਥਾਵਾਂ ਤੇ ਸਾਡੇ ਦੇਸ਼ ਵਾਂਗ ਲੋਕਾਂ ਨੂੰ ਪਖਾਨਾ ਕਰਦਿਆਂ ਡਿੱਠਾ ਹੈ। ਸਾਡੀਆਂ ਕੰਧਾਂ ਉਤੇ ਕਿਤੇ ਕਿਤੇ ਪੜ੍ਹਦੇ ਹਾਂ—'ਏਥੇ ਕੁੱਤੇ ਪੇਸ਼ਾਬ ਕਰਦੇ ਹਨ", "ਗਧਿਆ, ਕੰਧ ਨਾਲ ਪਿਸ਼ਾਬ ਨਾ ਕਰੀਂ" ਤੇ ਕਿਤੇ ਕਿਤੇ ਏਦੂੰ ਵੀ ਸਖਤੀ ਨਾਲ ਨੋਟਿਸ ਲਿਖੇ ਹੁੰਦੇ ਹਨ "......ਦਾ ਏਥੇ ਪਿਸ਼ਾਬ ਨਹੀਂ ਕਰਨਾ"। ਜ਼ੀਰਵੀ ਨੇ ਦੋ-ਹਰਫ਼ੀ ਗੱਲ ਮੁਕਾ ਦਿਤੀ "ਤੁਸੀਂ ਜਲੰਧਰ ਸ਼ਹਿਰ ਹੀ ਲਓ, ਇਸ ਵਿਚ ਮੁਨਾਸਬ 'ਮੂਤਰਾਲੇ' ਤਿਆਰ ਕਰਨ

ਲਈ ਮਿਊਂਸਪੈਲਟੀ ਪਾਸ ਕਦੇ ਰਕਮ ਨਹੀਂ ਹੁੰਦੀ, ਤੇ ਜੇ ਕਦੇ ਸ਼ਹਿਰ-ਪਿਤਾਮਾ ਲੋਕਾਂ ਦੀ ਮੁਨਾਸਬ ਸਹੂਲਤ ਲਈ ਕੇਵਲ ਪਿਸ਼ਾਬਖਾਨੇ ਹੀ ਤਿਆਰ ਕਰਨ ਲਗਣ ਤਾਂ ਮਿਊਂਸਪੈਲਟੀ ਦੀਵਾਲੀਆ ਹੋ ਜਾਵੇ।"

ਹੋ ਸਕਦਾ ਏ, ਇਹ ਅਸਲੋਂ ਠੀਕ ਹੋਵੇ। ਪਰ ਸਾਡੇ ਦੇਸ਼ ਦਾ ਸਮੁਚਾ ਚਰਿੱਤਰ ਕੀ ਏ ? (ਸੰਭਵ ਏ ਕਿਸੇ ਪ੍ਰਾਂਤ ਦੀ ਇਸ ਤੋਂ ਉਲਟ ਮਿਸਾਲ ਦਿਤੀ ਜਾ ਸਕੇ) ਅਸੀਂ ਸਰਦੀਆਂ ਵਿਚ ਸਫਰ ਕਰਦੇ ਸਮੇਂ ਬੱਸਾਂ ਵਿਚ ਮੂੰਗਫਲੀ ਖਾਂਦਿਆਂ ਖਾਂਦਿਆਂ ਏਨੇ ਛਿਲੜ ਸੁਟ ਦਿੰਦੇ ਹਾਂ ਕਿ ਥੱਲੇ ਦਾ ਪੂਰਾ ਫਰਸ਼ ਢੱਕ ਜਾਂਦਾ ਹੈ। ਗਰਮੀਆਂ ਵਿਚ ਸੰਤਰਾ, ਸੇਉ, ਤੇ ਦੋਹਾਂ ਮੌਸਮਾਂ ਵਿਚ ਕੇਲੇ ਦੀਆਂ ਛਿੱਲੜਾਂ ਦੀ ਭਰਮਾਰ ਹੋ ਜਾਂਦੀ ਹੈ। ਪਰ ਕਾਗਜ਼ ਦੇ ਲਿਫਾਫੇ ਤੇ ਟੁਕੜਿਆਂ ਨੂੰ ਥਾਂ-ਪਰ-ਥਾਂ ਸੁਟਣਾ ਤਾਂ ਜਿਵੇਂ ਸਾਡਾ ਅਧਿਕਾਰ ਹੀ ਹੈ। ਸਟੇਸ਼ਨ, ਬੱਸ ਅੱਡਿਆਂ, ਕਚਹਿਰੀਆ, ਦਫਤਰਾਂ, ਗੱਲ ਕੀ ਜਿਥੇ ਵੀ ਆਮ ਭਾਰਤੀ ਦਾ ਜਾਣ ਆਉਣ ਹੈ, ਉਥੇ ਹੀ ਕੂੜਾ-ਕਰਕਟ ਜਮ੍ਹਾਂ ਹੋ ਜਾਂਦਾ ਹੈ।

ਹੋਰ ਤਾਂ ਹੋਰ, ਮੌਕਾ ਵੇਖਕੇ ਅਸੀਂ ਟੱਟੀ-ਪਿਸ਼ਾਬ ਵੀ, ਆਪਣੀ ਹਾਜਤ ਨਵਿਰਤੀ ਨੂੰ ਮੁਖ ਰਖਕੇ, ਜੋ ਥਾਵਾਂ ਇਸ ਕੰਮ ਲਈ ਨਹੀਂ ਬਣੀਆਂ, ਉਥੇ ਕਰ ਦਿੰਦੇ ਹਾਂ। ਤੁਸੀਂ ਪਿਸ਼ਾਬਖਾਨੇ ਵਿਚ ਪਿਸ਼ਾਬ ਕਰਨ ਲਈ ਦਾਖਲ ਹੋਏ, ਐਨ ਸੰਭਵ ਹੈ ਕਿ ਅਗੋਂ ਟੱਟੀ ਦੇ ਢੇਰ ਤੋਂ ਮੱਖੀਆਂ ਦੀ ਧਾੜ ਤੁਹਾਡੇ ਤੇ ਹਮਲਾ ਕਰ ਦੇਵੇ—ਅਜਿਹੇ ਦ੍ਰਿਸ਼ ਥਾਂ-ਪਰ-ਥਾਂ ਵੇਖੇ ਜਾ ਸਕਦੇ ਹਨ।

ਸਾਡੇ ਰੇਡੀਓ, ਟੈਲੀਵੀਜ਼ਨ (ਜੋ ਅਜੇ ਬਹੁਤ ਹੀ ਘੱਟ ਭਾਰਤੀਆਂ ਨੂੰ ਪ੍ਰਾਪਤ ਹਨ) ਸਕੂਲ ਦੀਆਂ ਕਿਤਾਬਾਂ ਅਤੇ ਅਧਿਆਪਕ ਵਰਗ ਸਫਾਈ ਬਾਰੇ ਬੜਾ ਕੁਝ ਦੱਸਦੇ ਹਨ, ਪਰ ਲੋਕ-ਜੀਵਨ ਤੇ ਇਸ ਦਾ ਅਸਰ ਨਹੀਂ ਪੈ ਰਿਹਾ। ਇਹ ਇਸ ਕਰਕੇ ਕਿ ਦੱਸਣ ਵਾਲੇ ਸਿਰਫ ਪਾਠ ਹੀ ਪੜ੍ਹਾਂਦੇ ਹਨ, ਇਹਨਾਂ ਤੇ ਅਮਲ ਕਰਨ ਦੀ ਰੁਚੀ ਨਾ ਉਹਨਾਂ ਵਿਚ ਹੁੰਦੀ ਹੈ ਨਾ ਬੱਚਿਆਂ ਵਿਚ ਬੀਜ ਸਕਦੇ ਹਨ।

ਅਮੀਰ ਲੋਕਾਂ ਦੇ ਕੋਠੀਆਂ-ਬੰਗਲਿਆਂ ਵਿਚ ਖਾਸਕਰ ਤੇ ਸਾਡੇ ਆਮ ਘਰਾਂ ਵਿਚ ਵੀ ਸਫਾਈ ਦਾ ਵੈਸੇ ਤਾਂ ਖਿਆਲ ਰਖਿਆ ਜਾਂਦਾ ਹੈ, ਪਰ ਸਮੁਚੇ ਤੌਰ ਤੇ ਪਬਲਿਕ ਥਾਵਾਂ ਵਲ ਸਾਡੀ ਪਹੁੰਚ ਨਾਂਹ-ਵਾਦੀ ਹੁੰਦੀ ਹੈ। ਸਿੱਟਾ ਇਹ ਨਿਕਲਦਾ ਹੈ ਕਿ ਅਸੀਂ ਆਪਣੇ ਘਰਾਂ ਦੇ ਬਹੁਤ ਸੁਅੱਛ, ਜਾਂ ਕੁਛ ਨਾ ਕੁਛ ਸੁਅੱਛ ਵਾਤਾਵਰਣ 'ਚੋਂ ਨਿਕਲਕੇ ਘਰੋਂ ਬਾਹਰ ਨਿਕਲਦਿਆਂ ਹੀ ਗੰਦੀਆਂ ਨਾਲੀਆ, ਘਿਨਾਉਣੇ ਡੋਲੀਏ ਪਾਣੀ ਦੇ ਕਾਲੇ ਛੱਪੜਾਂ, ਗੰਦਗੀ ਦੇ ਢੇਰਾਂ ਦੇ ਕੋਲੋਂ ਦੀ ਜਾਂ ਉਤੋਂ ਦੀ ਲੰਘਣ ਲਈ ਮਜਬੂਰ ਹੁੰਦੇ ਹਾਂ।

ਦੁਕਾਨਦਾਰ ਤਬਕੇ ਨੂੰ ਇਕ ਹੋਰ ਵੀ ਆਦਤ ਹੈ। ਉਹ ਦਿਨੇ ੯ ਵਜੇ ਦੁਕਾਨਾਂ ਖੋਹਲਕੇ ਦੁਕਾਨ ਦੀ ਸਫਾਈ ਆਦਿ ਕਰਕੇ, ਸ਼ਿਵ ਜੀ, ਗੁਰੂ ਸਾਹਿਬਾਨ ਜਾਂ ਦੇਵੀ ਮਾਤਾਵਾਂ ਅਗੇ ਧੂਪ ਧੁਖਾਂਦੇ ਹਨ, ਪਰ ਸਫਾਈ ਕਰਦਿਆਂ ਜੋ ਗੰਦ-ਪਿੱਲ ਦੁਕਾਨ 'ਚੋਂ ਨਿਕਲਿਆ ਹੈ, ਉਹ ਮਿਊਂਸਪਲ ਕਰਮ-ਚਾਰੀਆਂ ਦੇ ਸਫਾਈ ਕਰ ਚੁਕਣ ਤੋਂ ਬਾਦ ਬਾਜ਼ਾਰਾਂ-ਸੜਕਾਂ ਵਿਚ ਬੇਦਰੇਗ਼ ਹੋ ਕੇ ਖਿਲਾਰਦੇ ਹਨ। ਉਹਨਾਂ ਨੂੰ ਨਾ ਤਾਂ ਮਿਊਂਸਪਲ ਅਧਿਕਾਰੀ ਤਾੜਨਾ ਕਰਦੇ ਹਨ, ਨਾ ਪੁਲਸ ਵਾਲੇ ਤੇ ਨਾ ਸਰਕਾਰ ਦਾ ਸਫਾਈ ਮਹਿਕਮਾ, ਪਬਲਿਕ ਨੇ ਤਾਂ ਭਲਾ ਇਸ ਤੇ ਕੀ ਨੋਟਿਸ ਲੈਣਾ ਹੋਇਆ।

ਇਸ ਦੇ ਉਲਟ, ਥਾਈਲੈਂਡ ਦੀ ਰਾਜਧਾਨੀ ਬੈਂਕੋਕ ਅਤੇ ਚਾਂਗਮਈ ਵਿਚ ਗਿਆ ਤਾਂ ਵੇਖਿਆ ਕਿ ਦੁਕਾਨਾਂ ਰਾਤ ਦੇ ਯਾਰਾਂ-ਇਕ ਵਜੇ ਤਕ ਖੁਲ੍ਹੀਆਂ ਰਹਿੰਦੀਆਂ ਹਨ, ਪਰ ਦੁਕਾਨ ਬੰਦ ਕਰਨ ਤੋਂ ਪਹਿਲਾਂ, ਆਪ ਦੁਕਾਨਦਾਰਾਂ ਨੇ (ਭਾਵੇਂ ਉਹ ਕੇਡੀ ਵੱਡੀ ਹੈਸੀਅਤ ਦੇ ਮਾਲਕ ਹੋਣ) ਦੁਕਾਨ ਦੀ ਸਫਾਈ ਕਰਨੀ ਹੈ। ਗਰਦ, ਕਾਗਜ਼ ਦੇ ਟੁਕੜੇ, ਖਾਲੀ ਡੱਬੇ ਜਾਂ ਅਜਿਹੀਆਂ ਨਾ-ਲੋੜੀਂਦੀਆਂ ਚੀਜ਼ਾਂ ਇਕ ਵੱਡੇ ਕਾਗਜ਼ ਜਾਂ ਲੱਕੜ ਦੇ ਡੱਬੇ ਵਿਚ ਪਾ ਦੁਕਾਨ ਦੇ ਸਾਹਮਣੇ ਬਾਹਰਵਾਰ ਧਰ ਦੇਣੀਆਂ ਹਨ, ਜੋ ਮਿਊਂਸਪਲ ਸਫਾਈ ਕਰਮਚਾਰੀ ਸਵੇਰੇ ਸਫਾਈ ਕਰਦੇ ਅਜਿਹੇ ਡੱਬੇ ਸਫਾਈ ਛਕੜੇ ਵਿਚ ਲੱਦਦੇ ਤੁਰਦੇ ਜਾਂਦੇ ਸਨ ਤੇ ਸੂਰਜ ਚੜ੍ਹਨੋਂ ਪਹਿਲਾਂ ਸਾਫ ਝਮਝਮਾਂਦੀਆਂ ਸੜਕਾਂ ਜਿਵੇਂ ਗਾਹਕ-ਦਰਸ਼ਕਾਂ ਨੂੰ ਉਤਸੁਕਤਾ ਨਾਲ ਉਡੀਕ ਰਹੀਆਂ ਹੋਣ।

ਸਿੰਘਾਪੁਰ ਦੇ ਟੂਰ ਸਮੇਂ ਵੇਖਿਆ ਕਿ ਸਾਡੇ ਵਰਗੇ ਲੋਕਾਂ ਲਈ ਜਗਹ-ਬ-ਜਗਾਹ ਨੋਟਿਸ ਚਿਪਕੇ ਹੋਏ ਸਨ—"ਗੰਦ ਖਿਲਾਰਨ ਵਾਲਿਆਂ ਨੂੰ ੧੦੦ ਡਾਲਰ ਜੁਰਮਾਨਾ"।

ਇਕ ਦਿਨ ਮੈਂ ਇਹਨਾਂ ਏਸ਼ੀਅਨ ਦੇਸ਼ਾਂ ਦੀ ਸਫਾਈ ਤੋਂ ਪ੍ਰਭਾਵਿਤ ਹੋਇਆ ਗੁਰੂ ਜੀ ਨੂੰ ਕਹਿ ਬੈਠਾ ਕਿ ਇਸ ਤੋਂ ਵਧ ਕੀ ਸਫਾਈ ਹੋਣੀ ਹੈ। ਉਹਨਾਂ ਮੇਰੀ ਅਗਿਆਨਤਾ ਨੂੰ ਭਾਂਪਦਿਆਂ ਦਸਿਆ, "ਸਫਾਈ ਦੇ ਪੱਖੋਂ ਕਵੀ ਜੀ ਜਦੋਂ ਜਪਾਨ ਵੇਖੋਗੇ ਤਾਂ ਅਸ਼-ਅਸ਼ ਕਰ ਉਠੋਗੇ। ਤੁਹਾਡੀ ਨਜ਼ਰ ਨੂੰ ਹਰ ਚੀਜ਼ ਜਗਮਗਾਂਦੀ ਤੇ ਚੁੰਧਿਆਂਦੀ ਹੀ ਲਗੇਗੀ। ਘਰਾਂ ਦੀਆਂ ਨੁੱਕਰਾਂ ਤੋਂ ਲੈ ਕੇ ਗਲੀ-ਬਜ਼ਾਰਾਂ ਤਕ, ਹਰ

ਜਗਹ ਮੁਗਧਕਾਰੀ ਸਫਾਈ ਦਾ ਬੋਲਬਾਲਾ ਹੈ।''

ਇੰਗਲੈਂਡ ਦੀ ਯਾਤਰਾ ਸਮੇਂ ਜੋ ਕੁਝ ਮੈਂ ਨੋਟ ਕੀਤਾ ਇਹ ਸਾਡੇ ਸਭ ਦੇ ਸਿਖਣਯੋਗ ਹੈ। ਯੂਰਪ ਵਿਚ ਕਾਗਜ਼ ਦੀ ਵਰਤੋਂ ਬਹੁਤ ਹੁੰਦੀ ਹੈ। ਸਾਨੂੰ ਤਾਂ ਕਾਗਜ਼ ਮਹਿਦੂਦ ਵਰਕਿਆਂ ਵਾਲੇ ਅਖਬਾਰ ਛਾਪਣ ਲਈ ਪੂਰਾ ਨਹੀਂ ਮਿਲਦਾ ਪਰ ਉਥੇ ਰੁਮਾਲ ਕਾਗਜ਼ ਦੇ, ਪਿਕਨਿਕਾਂ ਸਮੇਂ ਵਰਤੇ ਜਾਣ ਵਾਲੇ ਬਰਤਨ ਕਾਗਜ਼ ਦੇ, ਡੱਬਿਆਂ ਪੈਕਿੰਗਾਂ ਲਈ ਵਰਤੇ ਜਾਂਦੇ ਕਾਗਜ਼ਾਂ ਦਾ ਤਾਂ ਅੰਤ ਹੀ ਨਹੀਂ ਤੇ ਅਖਬਾਰ! ੨੦-੨੫ ਤੋਂ ੫੦-੬੦ ਸਫੇ ਤੋਂ ਘੱਟ ਹੋਣ ਦਾ ਸੁਆਲ ਹੀ ਨਹੀਂ। ਕਾਗਜ਼ ਦੀ ਏਨੀ ਅੰਨ੍ਹੀ ਵਰਤੋਂ ਕਰਨ ਦੇ ਬਾਵਜੂਦ ਤੁਸੀਂ ਕਿਸੇ ਸੜਕ ਤੇ, ਕਿਸੇ ਪਾਰਕ ਵਿਚ, ਕਿਸੇ ਹੋਰ ਪਬਲਿਕ ਸਥਾਨ ਤੇ ਕਾਗਜ਼ ਦਾ ਨਿਕੇ ਤੋਂ ਨਿਕਾ ਟੁਕੜਾ ਨਹੀਂ ਵੇਖ ਸਕਦੇ। ਪਾਰਕਾਂ ਨੂੰ ਹਰੇ ਕਚਾਹ ਤੇ ਸੁਅੱਛ ਨਜ਼ਰ ਪੈਂਦਿਆਂ ਰਖਣ ਲਈ ਵਡ-ਉਮਰੇ ਤੀਵੀਆਂ ਮਰਦਾਂ ਨੂੰ ਲੰਮੀਆਂ ਸੋਟੀਆਂ ਹੇਠ ਸੂਏ ਲਾਕੇ ਦਿਤੇ ਗਏ ਹਨ, ਜੋ ਸੁੱਕੇ ਪੱਤਰਾਂ ਨੂੰ ਅੜੁੰਗੀ ਅਗੇ ਵਧੀ ਜਾਂਦੇ ਹਨ ਤੇ ਫੇਰ ਕੂੜਾ ਢੋਲਾਂ ਵਿਚ ਖਾਲੀ ਕਰ ਆਉਂਦੇ ਹਨ।

ਸਫਾਈ ਦਾ ਵਿਆਪਕ ਪ੍ਰਬੰਧ ਬਹਾਲ ਰੱਖਣ ਲਈ ਯੂਰਪ ਵਾਲੇ ਸਮੇਤ ਸਾਡੇ ਲੋਕਾਂ ਦੇ ਜੋ ਵਿਦੇਸ਼ਾਂ ਵਿਚ ਨੌਕਰੀ ਧੰਦਾ ਕਰਦੇ ਹਨ, ਆਪਣੇ ਘਰਾਂ ਵਿਚ ਖਾਲੀ ਡੱਬੇ ਇਸ ਕੰਮ ਲਈ ਰਖਦੇ ਹਨ—ਕੇਸ ਵਾਹੇ, ਕਾਗਜ਼ ਪਾੜਿਆ, ਕਿਸੇ ਚੀਜ਼ ਦਾ ਪੇਕਟ ਖੋਲ੍ਹਿਆ, ਬੋਤਲ ਜਾਂ ਡੱਬਾ ਖਾਲੀ ਕੀਤਾ ਤਾਂ ਚੁਕਕੇ ਓਸ ਇਕਲਵਾਂਝੇ ਪਏ ਵਡੇ ਡੱਬੇ ਵਿਚ ਸੁੱਟ ਦਿਤਾ, ਥਾਂ ਬੁਹਾਰੀ ਤਾਂ ਜੋ ਗਰਦਾ ਵਗੈਰ ਨਿਕਲਿਆ ਉਸ ਵਿਚ ਪਾ ਦਿਤਾ, ਅੱਗੋਂ ਉਹ ਡੱਬਾ ਵਡੇਰੇ ਪਲਾਸਟਿਕ ਥੈਲੇ ਵਿਚ ਸੁੱਟੀ ਗਏ ਤੇ ਇਸ ਸਭ ਕੁਝ ਨੂੰ ਮਿਉਂਸਪਲ-ਗੱਡੀਆਂ ਆਪਣੇ ਵਿਚ ਉਲੱਦਦੀਆਂ ਅਗੇ ਲੈ ਗਈਆਂ। ਮੈਂ ਸੁਣਿਆਂ ਕਿ ਅਜਿਹੀਆਂ ਗੱਡੀਆਂ ਵਿਚ ਕਾਗਜ਼ ਵਗੈਰਾ ਤਾਂ ਨਾਲੋ-ਨਾਲ ਸਾੜੇ ਜਾਂਦੇ ਹਨ ਤੇ ਬਾਕੀ ਦੀ ਸਮਗਰੀ ਮੁੜ ਨਵਾਂ ਰੂਪ ਲੈਣ ਲਈ ਫੈਕਟਰੀਆਂ ਦੇ ਸਟੋਰਾਂ ਵਿਚ ਜਾ ਜੁੜਦੀ ਹੈ। ਹੋ ਤਾਂ ਕਾਗਜ਼ ਲਈ ਵੀ ਇਹੋ ਕੁਝ ਸਕਦਾ ਹੈ—ਮੁਮਕਿਨ ਹੈ ਮੈਨੂੰ ਕਿਸੇ ਗਲਤ ਦੱਸ ਦਿਤਾ ਹੋਵੇ। ਪਰ ਗੱਲ ਇਸ ਦੇ ਸਹੀ ਜਾਂ ਗਲਤ ਹੋਣ ਦੀ ਨਹੀਂ, ਉਸ ਪ੍ਰਬੰਧ ਦੀ ਅਤੇ ਚੰਗੀ ਆਦਤ ਦੀ ਹੈ ਜਿਸ ਕਾਰਨ ਸਾਰਾ ਦੇਸ਼ ਹੀ ਸਫਾਈ ਤੋਂ ਲਾਭ ਪ੍ਰਾਪਤ ਕਰਦਾ ਹੈ।

'ਸਫ਼ਾਈ ਵਿਚ ਹੀ ਖ਼ੁਦਾਈ ਹੈ' ਸਾਡੇ ਦੇਸ਼ ਦਾ ਇਕ ਅਖਾਣ ਹੈ, ਪਰ ਅਸਾਂ 'ਪਵਿੱਤਰ ਆਦਰਸ਼ਾਂ' ਵਾਲਿਆਂ ਨੇ ਏਨਾ ਪੁੱਠਾ ਰਾਹ ਅਪਣਾ ਲਿਆ ਹੈ ਕਿ ਪਿਛਲੇ ਥੋੜ੍ਹੇ ਸਮੇਂ ਦੀਆਂ ਖਬਰਾਂ ਨੇ 'ਨਾਸਤਕਾਂ ਵਿਚ ਵੀ ਰੱਬੀ ਵਿਸ਼ਵਾਸ' ਜਗਾ ਦਿਤਾ ਕਿ ਜੇ ਅਸੀਂ ਲੋਕ, ਚਾਹ ਦੀ ਥਾਂ ਤੇ ਲਿੱਦ, ਹਲਦੀ ਦੀ ਜਗ੍ਹਾ ਇੱਟਾਂ ਦਾ ਚੂਰਾ, ਘਿਓ ਦੇ ਨਾਂ ਤੇ ਗਰੀਸ, ਟੀਕਿਆਂ ਵਿਚ ਪਾਣੀ ਤੇ ਦੁੱਧ ਜਾਂ ਪੀਣ ਪਦਾਰਥਾਂ ਦੀਆਂ ਬੰਦ ਬੋਤਲਾਂ ਵਿਚ ਟਿੱਡੀਆਂ-ਡੱਡੀਆਂ ਪ੍ਰਾਪਤ ਕਰਦੇ ਤੇ ਵਰਤਦੇ ਰਹਿ ਕੇ, ਫੇਰ ਵੀ ਮੌਤ-ਦਰ ਘਟਾ ਸਕੇ ਹਾਂ, ਕੁਝ ਭਿਆਨਕ ਰੋਗਾਂ ਤੇ ਕਾਬੂ ਪਾ ਸਕੇ ਹਾਂ ਤਾਂ ਭਾਰਤਵਾਸੀਆਂ ਦੀ ਧਰਮ ਪਰਾਇਣਤਾ ਤੇ ਹੀ ਅੱਲਾ-ਮੀਆਂ ਤ੍ਰੁੱਠਿਆ ਆ ਰਿਹਾ ਹੈ।

ਸਫਾਈ ਦੇ ਪੱਖੋਂ ਅਸੀਂ ਕਿਸੇ ਸਰਕਾਰ ਨੂੰ ਬਹੁਤਾ ਦੋਸ਼ੀ ਨਹੀਂ ਗਰਦਾਨ ਧਕਦੇ। ਸਰਕਾਰਾਂ ਤਾਂ ਆਪਣੀ ਆਮਦਨ ਤੋਂ ਹੀ ਬਜਟਾਂ ਵਿਚ ਸਾਡੀ ਆਮ ਸਫਾਈ ਲਈ ਪ੍ਰਬੰਧ ਕਰ ਸਕਦੀਆਂ ਹਨ, ਪਰ ਅਸੀਂ ਇਸ ਗੱਲੋਂ ਵੀ ਸਿਰ ਕੱਢਵੇਂ ਹਾਂ ਕਿ ਸਰਕਾਰੀ ਖਜ਼ਾਨੇ ਵਿਚ ਜਾਣੋਂ ਆਪਣੇ ਲਖਾਂ ਰੁਪੈ ਹਰ ਸਾਲ ਬਚਾ ਕੇ, ਆਪਣੀ ਨਿੱਜੀ ਅੱਯਾਸ਼ੀ, ਦੁਰਾਚਾਰੀ, ਬਦਕਾਰੀ ਤੇ ਸੋਨੇ ਚਾਂਦੀ ਦੇ ਪਲੰਘ-ਪਾਵੇ ਬਣਾਣ ਵਿਚ ਦਿਲਚਸਪੀ ਰਖਦੇ ਹਾਂ।

ਅਸਲ ਵਿਚ ਦੇਸ਼ ਦੀ ਸੁਤੰਤਰਤਾ ਤੋਂ ਬਾਦ ਦੇਸ਼-ਭਗਤੀ ਲੋਪ ਹੋ ਗਈ ਤੇ ਲੁਟ-ਖੋਹ ਤੇ ਸਵੈ-ਭਗਤੀ ਵਿਚ ਦਿਲਚਸਪੀ ਵਧ ਗਈ ਹੈ। ਵਖਾਵਿਆਂ ਤੇ ਹੁੰਦੇ ਖਰਚਿਆਂ ਨੂੰ ਵੇਖ ਕੇ ਗੈਰਤ ਗੁੰਮ ਹੋ ਜਾਂਦੀ ਹੈ ਕਿ ਦੁਨੀਆਂ ਦੇ ਵਡੇਰੇ ਧਰਮਪ੍ਰਸਤ ਦੇਸ਼ ਵਿਚ ਇਕ ਪਾਸੇ ਕਰੋੜਾਂ ਲੋਕ ਭੁਖੇ ਮਰਦੇ ਹਨ, ਦੂਜੇ ਪਾਸੇ ਕੁਝ ਲੋਕ ਲੱਖਾਂ ਰੁਪਏ ਫਜ਼ੂਲ ਦੇ ਵਖਾਵਿਆਂ ਉਤੇ ਉਜਾੜ ਛੱਡਦੇ ਹਨ। ਇਹ ਵੀ ਗੰਦ ਹੈ। ਇਹ ਕੂੜਾ-ਕਰਕਟ ਸਾਡੇ ਮਨਾਂ ਅੰਦਰ ਵਿਆਪਕ ਹੈ ਕਿ ਅਸੀਂ ਆਪਣੇ ਘਰ ਦੀ ਸਫਾਈ ਕਰਕੇ ਕੂੜਾ ਗਲੀ ਬਾਜ਼ਾਰ ਵਿਚ ਸੁਟਦੇ ਹਾਂ। ਲੁੱਟ-ਖੋਹ ਤੇ ਟੈਕਸ ਚੋਰੀ ਦੁਆਰਾ ਕੀਤੀ ਕਮਾਈ ਨੂੰ ਇੰਜ ਬੇਫਿਕਰੀ ਨਾਲ ਵਰਤਕੇ ਭਾਵਨਾਵਾਂ ਦਾ ਕੂੜਾ ਅਸੀਂ ਸਮਾਜ ਤੇ ਵਗਾਹ ਮਾਰਦੇ ਹਾਂ।

ਅੱਜ ਕਲ੍ਹ ਐਮਰਜੈਂਸੀ ਦੇ ਪ੍ਰਤਾਪ ਨਾਲ ਸੜਕਾਂ ਸਾਫ ਨਜ਼ਰ ਆ ਰਹੀਆਂ ਹਨ। ਨਜਾਇਜ਼ ਸੜਕ-ਕਬਜ਼ੇ ਖਤਮ ਹੋ ਗਏ ਹਨ। ਬੇਪ੍ਰਵਾਹ ਸਫਾਈ ਕਰਮਚਾਰੀ ਸਾਰੀਆਂ ਥਾਵਾਂ ਧਿਆਨ ਨਾਲ ਸਾਫ ਕਰ ਰਹੇ ਹਨ। ਐਮਰਜੈਂਸੀ ਨੂੰ ਗਾਂਧੀ ਜੀ ਦੇ ਉਤਰ-ਅਧਿਕਾਰੀ ਸੰਤ ਵਿਨੋਬਾ ਭਾਵੇ ਜੀ ਨੇ ਠੀਕ

ਹੀ ਅਨੁਸ਼ਾਸਨ ਪਰਵ ਆਖਿਆ ਹੈ। ਅਨੁਸ਼ਾਸਨ ਵਿਚ ਜਿੰਦ ਆਈ ਹੈ। ਜੋ ਕਾਇਮ ਰਹਿਣੀ ਚਾਹੀਦੀ ਹੈ। ਸਾਡਾ ਦੇਸ਼ ਛੇਤੀ ਹੀ ਹਰ ਪੱਖੋਂ ਦੁਨੀਆਂ ਦੇ ਚੰਗੇ ਤਕੜੇ ਦੇਸ਼ਾਂ ਦੇ ਟਾਕਰੇ ਵਿਚ ਆਉਣ ਵਾਲਾ ਹੈ ਤੇ ਇਹ ਅਨੁਸ਼ਾਸਨ ਸਾਨੂੰ ਇਸ ਯੋਗ ਬਣਾਏਗਾ ਕਿ ਬਾਹਰੋਂ ਆਏ ਸੈਲਾਨੀ ਸਾਡੇ ਦੇਸ਼ ਦੇ ਮਾਣ ਭਰੇ ਪੱਖ ਵੇਖ ਸਕਣ।

ਸਾਨੂੰ ਹਰ ਇਕ ਨੂੰ ਦੇਸ਼ ਨੂੰ ਸਵਾਰਨ-ਸ਼ਿੰਗਾਰਨ ਵਿਚ ਸਰਕਾਰਾਂ ਦਾ ਹੱਥ ਵਟਾਣਾ ਚਾਹੀਦਾ ਹੈ—ਇਸ ਨਾਲ ਸਾਡਾ ਦੇਸ਼ ਸੰਵਰੇਗਾ ਤੇ ਉਹਦਾ ਅਸਰ ਸਾਡੇ ਆਪਣੇ ਘਰ ਤੇ ਪਏਗਾ।

ਸਾਡਾ ਦੇਸ਼ ਧਰਮ ਪਰਾਇਣ ਹੈ। ਇਹ ਪੁਲੀਟੀਕਲ ਲੋਕਾਂ ਦੀ ਓਨੀ ਮਾਨਤਾ ਨਹੀਂ ਕਰਦਾ ਜਿੰਨੀ ਸਾਧੂਆਂ ਸੰਤਾਂ ਦੀ। ਗੁਰਦਵਾਰਿਆਂ ਤੇ ਮੰਦਰਾਂ ਮਸੀਤਾਂ ਦੀਆਂ ਪ੍ਰਬੰਧਕ ਕਮੇਟੀਆਂ ਦੀ ਓਨੀ ਪਬਲਿਕ ਅਪੀਲ ਨਹੀਂ ਰਖਦੀਆਂ ਜਿੰਨੇ ਸਾਧੂ-ਸੰਤਾਂ ਦੇ ਜਥੇ ਦਿਨਾਂ ਵਿਚ ਮੰਦਰ ਉਸਾਰ ਧਰਦੇ, ਕਾਰ-ਸੇਵਾ ਦਾ ਜਗ ਆਰੰਭ ਕਰਕੇ ਲੱਖਾਂ ਰੁਪਿਆਂ ਦੀ ਬੱਚਤ ਤੇ ਖਰਚ ਕਰਦੇ-ਕਰਵਾਂਦੇ ਹਨ। ਅੱਜ ਉਹਨਾਂ ਮਹਾਂਪੁਰਸ਼ਾਂ ਤੇ ਸਾਧੂਆਂ-ਸੰਤਾਂ ਦਾ ਬੜਾ ਉਪਕਾਰ ਗਿਣਿਆ ਜਾਵੇਗਾ ਜੋ ਦੇਸ਼ ਦੇ ਹਿਤ ਵਿਚ ਉਠ ਖਲੋਣ। ਆਪਣੇ ਉਪਦੇਸ਼ਾਂ 'ਵਿਚ ਦੇਸ਼ ਅਤੇ ਦੇਸ਼ ਦੀ ਸਫਾਈ ਦੀ ਮਹੱਤਤਾ ਦਰਸਾਣ ਤੇ ਆਪ ਅਗੇ ਹੋ ਕੇ, ਆਪਣੇ ਸੇਵਕਾਂ-ਸਹਾਇਕਾਂ ਨੂੰ ਨਲ ਲੈ ਕੇ, ਸ਼ਹਿਰ-ਸ਼ਹਿਰ, ਪਿੰਡ-ਪਿੰਡ ਫਿਰ ਸਕਣ, ਅਣ-ਪੁਛੀਆਂ ਗਲੀਆਂ ਨੂੰ ਸਾਫ ਕਰ-ਕਰਵਾਕੇ ਪਿੰਡਾਂ ਵਿਚ ਸਵਰਗ ਸਿਰਜਣ। ਅਤੇ ਇਸਦਾ ਆਰੰਭ ਜਨਤਾ ਜਨਾਰਦਨ ਦੇ ਨਿਵਾਸ ਪਿੰਡਾਂ ਵਿਚੋਂ ਹੀ ਹੋਣਾ ਚਾਹੀਦਾ ਹੈ। ਸ਼ਹਿਰ ਦੀਆਂ ਗੰਦੀਆਂ ਬਸਤੀਆਂ ਵਿਚ ਵੀ ਇਹ ਸੇਵਾ ਦੇ ਕੁੰਭ ਲਗਣੇ ਚਾਹੀਦੇ ਹਨ। ਇਹ ਵਧੀਆ ਆਦਮੀ ਜੇ ਅੱਗੇ ਆਉਣ ਤਾਂ ਯਕੀਨ ਹੈ ਕਿ ਇਕੋ ਸਾਲ ਦੇ ਅੰਦਰ ਅੰਦਰ ਸਾਰਾ ਦੇਸ਼ ਸੁਅੱਛ ਅਤੇ ਸੁੰਦਰ ਬਣ ਜਾਵੇ। ਜੇ ਸਾਡੇ ਪਾਸ ਪੈਸਾ ਨਹੀਂ ਤਾਂ ਉਦਮ ਅਤੇ ਸੂਝ ਤਾਂ ਹੈ, ਇਸ ਦੀ ਵਰਤੋਂ ਥੋਹੜਿਓਂ ਬਾਹਲਾ ਕਰ ਦੇਵੇਗੀ।

ਹੈ ਕੋਈ ਐਸਾ ਮਹਾਂਪੁਰਸ਼ ਜੋ ਦੇਸ਼ ਨੂੰ ਮੰਦਰ, ਗੁਰਦੁਆਰਾ ਸਮਝਕੇ, ਇਸ ਦੀ ਵਸੋਂ ਨੂੰ ਭਗਵਾਨ ਦੀਆਂ ਮੂਰਤੀਆਂ ਮੰਨ ਕੇ—ਅੱਗੇ ਆਵੇ ਤੇ ਸਾਡੇ ਥਾਂ ਪਰ ਥਾਂ ਕੋਝੇ ਦਿਸਦੇ ਦੇਸ਼ ਨੂੰ ਸੁਹਜ-ਸੁਆਦ ਦੀਆਂ ਸਿਖਰਾਂ ਤਕ ਲੈ ਜਾਵੇ। ਪਰ ਜੇ ਇਹ ਸੰਤ-ਲੋਕ ਨਿੱਜੀ ਸੁਖ-ਸੁਆਦ ਚੋਂ ਨਾ ਵੀ ਨਿਕਲ ਸਕਣ ਤਾਂ ਅਸੀਂ ਆਪ ਤਾਂ ਆਪਣੇ ਆਲੇ-ਦੁਆਲੇ ਵਿਚ ਗੰਦ ਖਿਲਾਰਨੋਂ ਹਟ ਸਕਦੇ ਹਾਂ। ਜੇ ਅਸੀਂ ਗੰਦ ਖਿਲਾਰਨੋਂ ਹੀ ਹਟ ਜਾਈਏ ਤਾਂ ਸਫਾਈ ਜੁਗ ਦਾ ਆਰੰਭ ਹੋ ਜਾਵੇਗਾ।

)≍(

## ਪ੍ਰੋ. ਕੁਲਬੀਰ ਦੀ ਪੁਸਤਕ 'ਹੁਣ ਪ੍ਰਸਾਰਨ ਜਲੰਧਰ ਤੋਂ' ਰਲੀਜ਼

ਜਲੰਧਰ—ਸੂਚਨਾ ਤੇ ਪ੍ਰਸਾਰਨ ਮੰਤਰੀ ਸ੍ਰੀਮਤੀ ਸੁਸ਼ਮਾ ਸਵਰਾਜ ਨੇ ਆਪਣੀ ਜਲੰਧਰ ਫੇਰੀ ਸਮੇਂ ਮੀਡੀਆ ਆਲੋਚਕ ਪ੍ਰੋ. ਕੁਲਬੀਰ ਸਿੰਘ ਦੀ ਪੁਸਤਕ 'ਹੁਣ ਪ੍ਰਸਾਰਨ ਜਲੰਧਰ ਤੋਂ' ਰਲੀਜ਼ ਕੀਤੀ। ਪੁਸਤਕ ਰਲੀਜ਼ ਕਰਨ ਬਾਅਦ ਪੁਸਤਕ ਵਿਚ ਗਹਿਰੀ ਦਿਲਚਸਪੀ ਲੈਂਦਿਆਂ ਉਨ੍ਹਾਂ ਪ੍ਰਸੰਨਤਾ ਪ੍ਰਗਟ ਕੀਤੀ ਕਿ ਹੁਣ ਦੂਰਦਰਸ਼ਨ ਪ੍ਰੋਗਰਾਮਾਂ ਬਾਰੇ ਪੁਸਤਕ ਰੂਪ ਵਿਚ ਸੰਜੀਦਾ ਢੰਗ ਨਾਲ ਗੱਲ ਹੋਣ ਲੱਗੀ ਹੈ।

'ਹੁਣ ਪ੍ਰਸਾਰਨ ਜਲੰਧਰ ਤੋਂ' ਟੀ ਵੀ. ਪ੍ਰੋਗਰਾਮਾਂ ਸੰਬੰਧੀ ਪੰਜਾਬੀ ਵਿਚ ਲਿਖੀ ਗਈ ਪਹਿਲੀ ਪੁਸਤਕ ਹੈ। ਇਸ ਵਿਚ ਜਲੰਧਰ ਦੂਰਦਰਸ਼ਨ ਦੀ ੧੯੭੯ ਤੋਂ ੧੯੯- ਤੱਕ ਦੀ ਕਾਰਗੁਜ਼ਾਰੀ ਦਾ ਲੇਖਾ ਜੋਖਾ ਕੀਤਾ ਗਿਆ ਹੈ। ਜਲੰਧਰ ਦੂਰਦਰਸ਼ਨ ਤੋਂ ਇਲਾਵਾ ਦਿੱਲੀ ਦੂਰਦਰਸ਼ਨ ਅਤੇ ਉਪਗ੍ਰਹਿ ਟੀ.ਵੀ. ਸੰਬੰਧੀ ਚਰਚਾ ਵੀ ਸ਼ਾਮਲ ਹੈ। ਇਹ ਪੁਸਤਕ ਜਿਥੇ ਟੀ.ਵੀ ਪੱਤਰਕਾਰੀ ਦੇ ਵਿਦਿਆਰਥੀਆਂ ਦੀਆਂ ਲੋੜਾਂ ਪੂਰੀਆਂ ਕਰੇਗੀ ਉਥੇ ਆਮ ਦਰਸ਼ਕ ਦਾ ਵੀ ਧਿਆਨ ਖਿੱਚੇਗੀ।

ਇਸ ਮੌਕੇ ਪ੍ਰੋ. ਕੁਲਬੀਰ ਸਿੰਘ ਨੇ ਦੱਸਿਆ ਕਿ ਉਹ ਪਿਛਲੇ ਅੱਠ ਵਰ੍ਹਿਆਂ ਤੋਂ ਰੋਜ਼ਾਨਾ 'ਅਜੀਤ' ਵਿਚ ਦੂਰਦਰਸ਼ਨ ਪ੍ਰੋਗਰਾਮਾਂ ਸੰਬੰਧੀ 'ਦੂਰਦਰਸ਼ਨ-ਸਮੀਖਿਆ' ਕਾਲਮ ਲਿਖਦੇ ਆ ਰਹੇ ਹਨ। ਇਹ ਉਨ੍ਹਾਂ ਦੀ ਪਹਿਲੀ ਪੁਸਤਕ ਹੈ ਅਤੇ ਨੇੜ-ਭਵਿੱਖ ਵਿਚ ਪ੍ਰਕਾਸ਼ਿਤ ਹੋਣ ਵਾਲੀ ਉਨ੍ਹਾਂ ਦੀ ਦੂਜੀ ਪੁਸਤਕ 'ਟੈਲੀਵਿਜਨ ਅਤੇ ਬੱਚੇ' ਹੋਵੇਗੀ। ਉਹ ਟੀ.ਵੀ. ਸੰਬੰਧੀ ਹਿੰਦੀ ਅਤੇ ਅੰਗਰੇਜ਼ੀ ਵਿਚ ਲਿਖੀਆਂ ਮਿਆਰੀ ਪੁਸਤਕਾਂ ਦਾ ਪੰਜਾਬੀ ਵਿਚ ਅਨੁਵਾਦ ਵੀ ਕਰਨਗੇ।

ਸ੍ਰੀਮਤੀ ਸੁਸ਼ਮਾ ਸਵਰਾਜ ਨੇ ਇਸ ਮੌਕੇ ਪ੍ਰੋ. ਕੁਲਬੀਰ ਸਿੰਘ ਪਾਸੋਂ ਜਲੰਧਰ ਦੂਰਦਰਸ਼ਨ ਦੀ ਸਮੁੱਚੀ ਕਾਰਗੁਜ਼ਾਰੀ ਸੰਬੰਧੀ ਜਾਣਕਾਰੀ ਵੀ ਹਾਸਲ ਕੀਤੀ।

# ਈਸਟ ਅਫ਼ਰੀਕਾ ਦੀ ਯਾਤਰਾ—੨

—ਜਗਦੀਸ਼ ਸਿੰਘ

### ੩੦ ਜੁਲਾਈ, ੯੮ ਦਾਰਾਸਲਾਮ

ਅੱਜ ਆਸਾ ਦੀ ਵਾਰ ਸ. ਦਇਆ ਸਿੰਘ ਜੀ ਦੇ ਨਿਵਾਸ-ਅਸਥਾਨ ਵਿਚ ਹੀ ਲੱਗੀ। ਸ. ਹਰਭਜਨ ਸਿੰਘ ਚਾਨਾ, ਸੂਬਾ ਸੋਹਣ ਸਿੰਘ ਜੀ, ਸਰਬ ਸ਼ਕਤੀਮਾਨ ਸਿੰਘ ਅਤੇ ਮੇਰਾ ਡੇਰਾ ਇਕ ਹੋਰ ਥਾਂ ਸੋਂਹਬੀ ਸਾਹਿਬ ਦੇ ਘਰ ਸੀ। ਉਹਨਾਂ ਦਾ ਫਲੈਟ ਸਾਰਾ ਹੀ ਸਾਡੇ ਹਵਾਲੇ ਸੀ। ਉਹ ਘਰੋਂ ਦੀਵਾਨ ਵਿਚ ਵੀ ਲੈ ਜਾਂਦੇ ਤੇ ਵਾਪਸ ਘਰ ਵੀ ਛੱਡ ਜਾਂਦੇ। ਉਹਨਾਂ ਨਾਲ ਬਹੁਤ ਸਾਰੀਆਂ ਗੱਲਾਂ ਕਰਨ ਵਿਚ ਵੀ ਅਨੰਦ ਆਇਆ। ਕਈ ਸ਼ੰਕੇ ਕਈ ਸਮਾਧਾਨ, ਵਾਹਵਾ ਸਮਾਂ ਬਤੀਤ ਹੋਇਆ। ਉਹਨਾਂ ਦੇ ਹੀ ਸਾਥੀ ਭੱਟੀ ਸਾਹਿਬ ਸਨ, ਜੋ ਨਾਲ ਆਪਣੀ ਗੱਡੀ ਵਿਚ ਆਉਂਦੇ। ਭੱਟੀ ਸਾਹਿਬ ਦੇ ਸਾਰੇ ਪਰਿਵਾਰ ਨੇ ਸੂਬਾ ਸੋਹਣ ਸਿੰਘ ਹੋਰਾਂ ਪਾਸੋਂ 'ਭਜਨ' ਵੀ ਪੁਛਿਆ। ਅੱਜ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਬਾਦ ਜੀਅ ਕੀਤਾ ਕਿ ਥੋੜ੍ਹਾ ਤੁਰਿਆ ਜਾਵੇ। ਹਵਾਈ ਜਹਾਜ਼ ਅਤੇ ਕਾਰਾਂ ਦਾ ਸਫਰ ਤਾਂ ਬਹੁਤ ਕੀਤਾ, ਪਰ ਮਹਿਸੂਸ ਹੋਇਆ ਕਿ ਸਰੀਰ ਬੋਝਲ ਜਿਹਾ ਹੈ। ਉਤੋਂ ਛਕਣ-ਛਕਾਉਣ ਦਾ ਭਾਰੀ ਕਾਰਜ। ਇਥੇ ਲਾਗੇ ਹੀ ਤਾਂ ਸਮੁੰਦਰ ਸੀ, ਪਰ ਇਕੱਲਿਆਂ ਜਾਣਾ ਤਾਂ ਗਲਤੀ ਹੀ ਸੀ। ਸਵੇਰ ਦੀ ਸੈਰ ਲਈ ਸਾਡੇ ਨਾਲ ਦੋ ਬੱਚੇ ਤਿਆਰ ਹੋਏ। ਅਸੀਂ ਦੋਵੇਂ ਜਰਨਲਿਸਟ ਅਤੇ ਦੋ ਬਹੁਤ ਪਿਆਰੇ ਬੱਚੇ ਨਿਹਾਲ ਸਿੰਘ ਅਤੇ ਅਤਰ ਸਿੰਘ। ਨਿਹਾਲ ਸਿੰਘ ਸ. ਦਇਆ ਸਿੰਘ ਦਾ ਪੋਤਰਾ ਅਤੇ ਸ. ਨਗਿੰਦਰ ਸਿੰਘ ਦਾ ਸਪੁਤਰ ਹੈ। ਸਰੀਰ ਵਲੋਂ ਹੁਣੇ ਹੀ ਬਾਪ ਦਾਦੇ ਵਾਂਗ ਭਾਰਾ ਗੋਰਾ ਹੈ। ਬਹੁਤ ਸਿਆਣੀਆਂ ਅਤੇ ਗੰਭੀਰ ਗੱਲਾਂ ਕਰਦਾ ਹੈ। ਦੂਸਰਾ ਅਤਰ ਸਿੰਘ ਉਮਰ ਤੋਂ ਨਿਹਾਲ ਨਾਲੋਂ ਛੋਟਾ ਹੈ। ਇਹ ਸ. ਅਜਿੰਦਰ ਸਿੰਘ ਦਾ ਸਪੁਤਰ ਹੈ। ਪਤਲਾ ਅਤੇ ਮਾਸੂਮ ਦਿੱਖ ਵਾਲਾ ਸੁੰਦਰ ਬਾਲਕ ਹੈ। ਦੋਵੇਂ ਹੀ ਬਹੁਤ ਜ਼ਹੀਨ ਅਤੇ ਸਮਝਦਾਰ ਹਨ। ਅਸੀਂ ਗੱਲਾਂ ਕਰਦੇ ਉਹਨਾਂ ਨਾਲ ਜਾ ਰਹੇ ਸਾਂ। ਉਹਨਾਂ ਦੀ ਆਗਿਆ-ਕਾਰਤਾ ਅਤੇ ਨਿਰਸੰਕੋਚ ਵਡੇਰੀ ਉਮਰ ਵਾਲਿਆਂ ਨਾਲ ਤੁਰ ਪੈਣ ਦੀ ਪੇਸ਼ਕਦਮੀ ਨੇ ਸਾਨੂੰ ਬਹੁਤ ਪ੍ਰਭਾਵਤ ਕੀਤਾ। ਇਥੇ ਲਾਗੇ ਹੀ ਸਲਿਪਵੇਜ਼ ਇਕ ਜਗ੍ਹਾ ਹੈ। ਸਲਿਪਵੇਜ਼ ਦਾ ਪੰਜਾਬੀ ਅਨੁਵਾਦ ਤਾਂ ਤਿਲਕਣ ਮਾਰਗ ਹੈ। ਸਮੁੰਦਰ ਦੇ ਕੰਢੇ ਉਤੇ ਬਣੀ ਇਹ ਥਾਂ ਸੈਰ ਕਰਨ ਵਾਸਤੇ, ਵਰਜ਼ਿਸ਼ ਕਰਨ, ਆਰਾਮ ਕਰਨ ਅਤੇ ਜਲ-ਪਾਨ ਲਈ ਮਸ਼ਹੂਰ ਹੈ। ਲੋੜੀਂਦੀਆਂ ਦੁਕਾਨਾਂ ਵੀ ਹਨ। ਸਵੇਰ ਵੇਲੇ ਦਾ ਸਮੁੰਦਰ ਸ਼ਾਂਤ-ਚਿੱਤ, ਸੂਰਜ ਦੀਆਂ ਕਿਰਨਾਂ ਹੌਲੀ ਹੌਲੀ ਜਗਤ ਤੇ ਪਸਰਨੀਆਂ ਸ਼ੁਰੂ ਹੋਈਆਂ ਅੱਖਾਂ ਨੂੰ ਭਰਪੂਰ ਨਜ਼ਾਰਾ ਦੇ ਰਹੀਆਂ ਸਨ। ਅਸੀਂ ਸਮੁੰਦਰ ਦੇ ਕੰਢੇ ਕੰਢੇ ਜਾ ਰਹੇ ਸਾਂ ਅਤੇ ਨਾਲ ਹੀ ਬੱਚਿਆਂ ਦੀਆਂ ਸਿਆਣੀਆਂ ਗੱਲਾਂ ਸੁਣ ਰਹੇ ਸਾਂ। ਨਿਹਾਲ ਸਿੰਘ ਦੱਸ ਰਿਹਾ ਸੀ ਕਿ ਸੰਨ ੧੯੯੪ ਵਿਚ ਜਦੋਂ ਉਹ ੧੦ ਸਾਲ ਦਾ ਸੀ ਤਾਂ ਲੰਡਨ ਵਿਚ ਉਸਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਸੁਪਨੇ ਵਿਚ ਦਰਸ਼ਨ ਹੋਏ ਸਨ। ਅਸਾਂ ਪੁਛਿਆ ਕੋਈ ਗੱਲਬਾਤ ਹੋਈ? ਕਹਿਣ ਲੱਗਾ—ਹੁਣ ਭੁੱਲ ਗਿਆ ਹਾਂ...ਉਹ ਬੈਠੇ ਹੋਏ ਸਨ, ਪਰ ਗੱਲਬਾਤ ਹੋਈ ਜ਼ਰੂਰ। ਹਾਂ ਇਕ ਗੱਲ ਯਾਦ ਹੈ ..ਮੈਂ ਸਤਿਗੁਰਾਂ ਨੂੰ ਪੁਛਿਆ—ਘੋੜਾ ਮਿਲ ਸਕਦਾ ਹੈ? ਤਾਂ ਉਹਨਾਂ ਉੱਤਰ ਦਿਤਾ ਸੀ—ਥੋੜ੍ਹਾ ਵੱਡਾ ਹੋ ਜਾ, ਮਿਲੇਗਾ। ਉਸ ਨੇ ਹੋਰ ਦਸਿਆ ਕਿ ਇਵੇਂ ਹੀ ਸੰਨ ੧੯੯੭ ਵਿਚ ਉਸ ਨੂੰ ਸੁਪਨੇ ਵਿਚ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋਏ ਸਨ। ਨਿਹਾਲ ਸਿੰਘ ਹੁਣ ਅੱਠਵੀਂ 'ਚੋਂ ਨੌਵੀਂ 'ਚ ਹੋ ਗਿਆ ਹੈ। ਸਮੁੰਦਰ ਕੰਢੇ ਸੈਰ ਅਤੇ ਫੋਟੋਗਰਾਫੀ ਦਾ ਆਪਣਾ ਹੀ ਆਨੰਦ ਸੀ।

ਅੱਜ ਸ਼ਾਮ ਦਾ ਦੀਵਾਨ ਤਾਂ ਸ਼ਹਿਰ ਦੇ ਇਕ ਹਾਲ ਵਿਚ ਹੋਣਾ ਸੀ। ਦਿਨ ਵੇਲੇ ਵਕਤ ਕਾਫੀ ਸੀ ਘੁੰਮਣ ਫਿਰਨ ਵਾਸਤੇ, ਪਰ ਆਪਣੇ ਆਪ ਬਗੈਰ ਗੱਡੀ ਕਾਰ ਆਦਿਕ ਅਤੇ ਵਾਕਿਫ਼ ਮਿੱਤਰ ਦੇ ਘੁੰਮਣਾ ਮੁਸ਼ਕਲ ਸੀ। ਸੰਨ ੧੯੮੫ ਵਿਚ ਜਦੋਂ ਦਾਰਾਸਲਾਮ ਆਏ ਸੀ ਤਾਂ ਉਦੋਂ ਦੀ ਇਕ ਯਾਦ ਸਮੁੰਦਰ ਇਸ਼ਨਾਨ ਸੀ। ਇਥੋਂ ਦੀ ਸਿਲਵਰ ਬੀਚ ਬਹੁਤ ਸਾਫ ਸੀ ਅਤੇ ਪਾਣੀ ਦਾ ਹੁਲਾਰ ਨਜ਼ਾਰੇ ਲਿਆਉਂਦਾ ਸੀ। ਸਾਰੇ ਸਹਿਮਤ ਤਾਂ ਸਨ ਕਿ ਸਮੁੰਦਰ ਤੇ ਜਾਇਆ ਜਾਵੇਗਾ। ਪਰ ਇਸ ਮੰਤਵ ਵਾਸਤੇ ਸਤਿਗੁਰੂ ਜੀ ਅੱਗੇ ਬੇਨਤੀ ਕਰਕੇ ਪ੍ਰਵਾਨਗੀ ਲੈਣੀ ਜ਼ਰੂਰੀ ਸੀ। ਸਾਧ-ਸੰਗਤ ਨੇ ਵੈਸੇ ਬੀਚ ਉਤੇ ਕਮਰੇ ਵੀ ਬੁਕ ਕਰਵਾ ਦਿਤੇ ਸਨ ਠਹਿਰਨ ਵਾਸਤੇ। ਜੇ ਸਤਿਗੁਰੂ ਜੀ ਨਾਲ ਚੱਲਣ ਤਾਂ ਸਮਾਂ ਕਿੰਨਾ ਸੁਹਾਵਣਾ ਹੋ ਜਾਵੇ ਪਰ ਅਜ ਸਤਿਗੁਰੂ ਜੀ

ਦੀ ਤਬੀਅਤ ਕੁਝ ਢਿੱਲੀ ਸੀ। ਉਹ ਕੀਰਤਨ ਅਤੇ ਦੀਵਾਨ ਵਿਚ ਪੂਰਾ ਦਰਸ਼ਨ ਦੇ ਰਹੇ ਸਨ, ਪਰ ਆਰਾਮ ਦੀ ਲੋੜ ਤਾਂ ਸੀ ਹੀ। ਜਦੋਂ ਉਹਨਾਂ ਕੋਲ ਅਰਜ਼ ਹੋਈ ਤਾਂ ਆਪ ਜੀ ਨੇ ਆਪ ਤਾਂ ਨਾ ਜਾ ਸਕਣ ਦੀ ਗੱਲ ਕਹੀ ਪਰ ਬਾਕੀਆਂ ਨੂੰ ਆਗਿਆ ਦੇ ਦਿੱਤੀ। ਸੋ ਕਾਰਾਂ, ਮਿੰਨੀ ਬੱਸਾਂ ਅਤੇ ਵੈਨਾਂ ਭਰ ਕੇ ਭਾਰਤ ਅਤੇ ਅਫ਼ਰੀਕਾ ਦੀਆਂ ਸੰਗਤਾਂ ਜਾ ਪੁਜੀਆਂ। ਬੀਚ ਤੇ ਜਾਣ ਨੂੰ ਕਾਫੀ ਸਮਾਂ ਲਗ ਗਿਆ ਸੀ। ਉਥੇ ਇਕ ਹੋਟਲ ਵਿਚ ਠਹਿਰਨ ਅਤੇ ਕਪੜੇ ਤਬਦੀਲ ਕਰਨ ਦਾ ਪਰਬੰਧ ਸੀ। ਸਮੁੰਦਰ ਤੇ ਜਾ ਕੇ ਪਤਾ ਲਗਾ ਕੇ ਅੱਜ ਸਮੁੰਦਰ ਹੋਰਾਂ ਦਾ ਬਹਾਅ ਪਰਲੇ ਪਾਸੇ ਨੂੰ ਹੈ। ਪਿਛਲੀ ਵਾਰ ਲਹਿਰ ਸਾਡੇ ਵਲ ਆ ਰਹੀ ਸੀ ਅਤੇ ਇਧਰ ਹੀ ਇਸ਼ਨਾਨ ਹੋਏ ਸਨ। ਇਸ ਵਾਰ ਇਧਰ ਵਾਲਾ ਕੰਢਾ ਜਿਲ੍ਹਣ ਵਾਲਾ ਸੀ। ਪਾਣੀ ਦੂਰ ਸੀ। ਹੁਣ ਤਜਵੀਜ਼ ਇਹ ਬਣੀ ਕਿ ਇਕ ਮੋਟਰ ਬੋਟ (ਬੇੜੀ) ਕਰ ਕੇ ਸਮੁੰਦਰ ਦੇ ਵਿਚ ਇਕ ਜਜ਼ੀਰੇ (ਟਾਪੂ) ਤੇ ਜਾਇਆ ਜਾਵੇ। ਮੋਟਰ ਬੋਟ ਤੇ ਚੜ੍ਹਨ ਵਾਸਤੇ ਵੀ ਪਾਣੀ ਵਿਚੋਂ ਲੰਘ ਕੇ ਜਾਣਾ ਸੀ।

ਖੈਰ ਅਸੀਂ ਦੋ ਪੂਰਾਂ ਵਿਚ ਸਮੁੰਦਰ ਪਾਰ ਕੀਤਾ। ਪਹਿਲੇ ਪੂਰ ਵਿਚ ਹੀ ਅਸੀਂ ਚਲੇ ਗਏ।

ਮੋਟਰ ਬੋਟ ਧੱਕ ਕੇ ਗਹਿਰੇ ਪਾਣੀ ਵਿਚ ਕੀਤੀ ਗਈ ਅਤੇ ਫੇਰ ਉਹ ਫਰਾਟੇ ਮਾਰ ਕੇ ਦੌੜ ਪਈ। ਸਾਨੂੰ ਦੂਰੋਂ ਹਰਿਆ ਭਰਿਆ ਟਾਪੂ ਦਿਸ ਰਿਹਾ ਸੀ ਪਰ ਮੋਟਰ ਬੋਟ ਇਸ ਦੇ ਲਾਗਿਓਂ ਦੀ ਲੰਘ ਗਈ। ਇਕ ਬਹੁਤ ਪਿਛੇ ਰਹਿ ਗਿਆ ਅਗੇ ਇਸ ਤੋਂ ਵੀ ਵੱਡਾ ਜ਼ਮੀਨ ਦਾ ਟੋਟਾ ਸੀ। ਉਥੇ ਸਾਨੂੰ ਉਤਾਰਿਆ ਅਤੇ ਬੋਟ ਚਾਲਕ ਵਾਪਸ ਪਰਤ ਪਿਆ ਦੂਸਰਾ ਪੂਰ ਲੈ ਆਉਣ ਵਾਸਤੇ। ਚਮਕਦੀ ਸਾਫ਼ ਰੇਤ ਵਿਚ ਉਤਰੇ ਪਾਣੀ ਦੀਆਂ ਛੱਲਾਂ ਪੈਰਾਂ ਹੇਠੋਂ ਰੇਤ ਤਿਲਕਾਈ ਜਾਵੇ। ਇਥੇ ਹੋਰ ਲੋਕ ਵੀ ਸਨ ਕੁਝ ਗੋਰੇ ਕੁਝ ਭੂਰੇ ਅਤੇ ਪੰਜਾਬੀ ਬੋਲਣ ਵਾਲੇ ਵੀ ਪਰ੍ਹਾਂ ਬੈਠੇ ਸਨ। ਇਹ ਪਾਕਿ-ਸਤਾਨੀ ਸਨ। ਠਹਿਰਣ ਲਈ ਝੁੱਗੀਆਂ ਵੀ ਬਣੀਆ ਸਨ। ਇਕ ਅੱਧੀ ਦੁਕਾਨ ਵੀ ਸੀ। ਪਹਿਲੇ ਪੂਰ ਵਿਚ ਸੂਬਾ ਸਤਨਾਮ ਸਿੰਘ, ਸ. ਹੰਸਪਾਲ, ਸੂਬਾ ਬਲਬੀਰ ਸਿੰਘ, ਸਰਬ ਸ਼ਕਤੀਮਾਨ ਆਦਿ ਆਏ ਸਨ।

ਸਮੁੰਦਰ ਵਿਚ ਇਸ਼ਨਾਨ ਕਰਨ ਦਾ ਆਪਣਾ ਅਨੰਦ ਸੀ। ਛੱਲ ਆਵੇ ਤੇ ਸਾਨੂੰ ਪੈਰਾਂ ਤੋਂ ਚੁੱਕ ਕੇ ਉਪਰ ਲੈ ਜਾਵੇ ਫੇਰ ਮੁੜ ਵਾਪਸ ਪੈਰ ਧਰਤੀ ਤੇ ਲਗਣ। ਜਦੋਂ ਅਸੀਂ ਨਹਾ ਰਹੇ ਸਾਂ ਤਾਂ ਯਕਦਮ ਕਾਲੀ ਘਟਾ ਆਈ ਤੇ ਜ਼ਬਰਦਸਤ ਬਾਰਸ਼ ਸ਼ੁਰੂ ਹੋ ਗਈ। ਅਸੀਂ ਦੌੜ ਕੇ ਪਰਾਂ ਬਣੀਆਂ ਝੁੱਗੀਆਂ ਵਿਚ ਜਾ ਵੜੇ। ਮੌਸਮ ਖਰਾਬ ਹੋ ਗਿਆ ਸੀ। ਮਜ਼ਾ ਵਾਹਵਾ ਕਿਰਕਿਰਾ ਹੋ ਗਿਆ। ਜਾਪਦਾ ਸੀ ਥਿਏ ਹੀ ਠਰ ਜਾਵਾਂਗੇ। ਪਰ ਮੌਸਮ ਫੇਰ ਬਦਲਿਆ। ਬਾਰਸ਼ ਥੰਮ ਗਈ ਸੂਰਜ ਦੇਵਤਾ ਮੁੜ ਨਿਕਲ ਆਇਆ। ਕੁਝ ਨਹਾਉਂਦੇ ਰਹੇ ਕੁਝ ਸੈਰ ਕਰਦੇ ਰਹੇ। ਏਨੇ ਚਿਰ ਨੂੰ ਬੋਟ ਦੂਸਰਾ ਪੂਰ ਲੈ ਕੇ ਆ ਗਈ। ਇਸ ਦੂਸਰੇ ਪੂਰ ਵਿਚ ਜਥੇਦਾਰ ਇਕਬਾਲ ਸਿੰਘ, ਮਾਸਟਰ ਦਰਸ਼ਨ ਸਿੰਘ, ਪ੍ਰਬਾ ਸਪੁੱਤਰ ਗੁਰਭਗਤ ਸਿੰਘ ਅਤੇ ਉਹਦੇ ਘਰੋਂ, ਰਣਜੀਤ ਸਿੰਘ ਸਪੁੱਤਰ ਸ. ਲਾਲ ਸਿੰਘ ਆਏ। ਪਹਿਲਾ ਪੂਰ ਵਾਪਸ ਜਾਣ ਲਗਾ ਤਾਂ ਮੈਨੂੰ ਰੋਕ ਲਿਆ ਗਿਆ। ਕਾਰਨ ਇਹ ਕਿ ਮੇਰੇ ਕੋਲ ਇਕ ਨਿਕਚੂ ਕੈਮਰਾ ਸੀ ਅਤੇ ਉਂਝ ਵੀ ਮਾਸਟਰ ਦਰਸ਼ਨ ਸਿੰਘ ਹੋਰਾਂ ਦਾ ਜੀ ਕਰਦਾ ਸੀ ਕਿ ਮੈਂ ਰਹਾਂ। ਮੋਟਰ ਬੋਟ ਦੇ ਵਾਪਸ ਆਉਣ ਤਕ ਅਸੀਂ ਵੀ ਤਿਆਰ ਸਾਂ ਜਾਣ ਵਾਸਤੇ। ਵਾਪਸ ਆ ਕੇ ਕਮਰੇ ਵਿਚ ਸਾਫ ਪਾਣੀ ਨਾਲ ਇਸ਼ਨਾਨ ਕੀਤਾ ਕਪੜੇ ਬਦਲੇ ਤੇ ਬੱਸ ਵਿਚ ਉਡੀਕਦੀਆਂ ਸੰਗਤਾਂ ਜਿਹੜੀਆਂ ਪਾਰ ਗਈਆਂ ਹੀ ਨਹੀਂ ਸਨ ਨਾਲ ਬੈਠ ਗਏ। ਟਰੈਫ਼ਿਕ ਕਾਫ਼ੀ ਹੋ ਗਿਆ ਸੀ ਅਤੇ ਸ਼ਾਮਾਂ ਪੈ ਚਲੀਆਂ ਸਨ। ਕੇਵਲ ਡੇਰੇ ਨੂੰ ਹੱਥ ਲਾ ਕੇ ਮੁੜ ਅਸੀਂ ਦੀਵਾਨ ਅਸਥਾਨ ਨੂੰ ਚਾਲੇ ਪਾ ਦਿਤੇ।

ਸ਼ਾਮ ਦਾ ਦੀਵਾਨ ਦਾਰਾਸਲਾਮ ਸ਼ਹਿਰ ਦੇ ਕੇਂਦਰੀ ਇਲਾਕੇ ਵਿਚ ਸੀ। ਇਥੇ ਲਾਗੇ ਹੀ ਤੇਰਾਂ ਸਾਲ ਪਹਿਲਾਂ ਹੋਲੇ ਦਾ ਸਮਾਗਮ ਹੋਇਆ ਸੀ। ਇਹ ਹਾਲ ਵੀ ਕਿਸੇ ਹਿੰਦੂ ਸੁਸਾਇਟੀ ਦਾ ਸੀ। ਅਤੇ ਸ਼ਹਿਰ ਦੇ ਹਿੰਦੂ ਸਿੱਖ ਭਾਰੀ ਗਿਣਤੀ ਵਿਚ ਆਏ ਸਨ। ਸਭ ਤੋਂ ਪਹਿਲਾਂ ਨਾਮ ਸਿਮਰਨ ਹੋਇਆ ਇਕ ਘੰਟਾ। ਫੇਰ ਰਾਗੀ ਸਿੰਘਾਂ ਦਾ ਕੀਰਤਨ ਹੋਇਆ ਅਤੇ ਬਾਦ ਵਿਚ ਜਥੇਦਾਰ ਇਕਬਾਲ ਸਿੰਘ ਦਾ ਹੋਲੇ ਦਾ ਦੀਵਾਨ ਲਗਾ।

ਜਥੇਦਾਰ ਇਕਬਾਲ ਸਿੰਘ ਨੇ ਧਾਰਨਾ ਪੜ੍ਹੀ, "ਜਿਹ ਜਿਹ ਹਰਿ ਕੋ ਨਾਮੁ ਸਮ੍ਹਾਰਿ ॥ ਤੇ ਭਵ ਸਾਗਰ ਉਤਰੇ ਪਾਰਿ ॥" ਇਹ ਗੁਰੂ ਤੇਗ਼ ਬਹਾਦਰ ਜੀ ਦਾ ਬਸੰਤ ਵਿਚ ਸ਼ਬਦ ਹੈ। ਇਸ ਵਿਚ ਹਰਿ ਨਾਮ ਦੀ ਮਹੱਤਤਾ ਹੈ ਅਤੇ ਯਾਚਨਾ ਵੀ ਹੈ। ਜਥੇਦਾਰ ਜੀ ਨੇ ਸਦਰ ਵਿਆਖਿਆ

ਕਰਦਿਆਂ ਗੁਰੂ ਤੇਗ ਬਹਾਦਰ ਜੀ ਦੇ ਇਕ ਹੋਰ ਸ਼ਬਦ "ਜਾ ਮੈ ਭਜਨ ਰਾਮ ਕੋ ਨਾਹੀ" ਦੁਆਰਾ ਪ੍ਰੋੜਤਾ ਕਰਦਿਆਂ ਇਸ ਸ਼ਬਦ ਦੀ ਇਕ ਪੰਗਤੇ ਤੇ ਧਾਰਨ ਪੜ੍ਹੀ, "ਕਲ ਮੈ ਮੁਕਤਿ ਨਾਮ ਤੇ ਪਾਵਤ ਗੁਰੁ ਯਹ ਭੇਦ ਬਤਾਵੈ।" ਆਪਣੇ ਦੀਵਾਨ ਵਿਚ ਉਹਨਾਂ ਪਾਂਡਵਾਂ ਦੇ ਭਗਵਾਨ ਕ੍ਰਿਸ਼ਨ ਦੀ ਸਾਖੀ ਵਿਚ ਕਲਿਜੁਗ ਦੇ ਲੱਛਣ ਦੁਹਰਾਏ। ਭਾਈ ਗੁਰਦਾਸ ਜੀ ਦੀ ਇਕ ਪਾਉੜੀ ਦਾ ਹਵਾਲਾ ਦੇ ਕੇ ਸਿਧਾਂ ਅਤੇ ਗੁਰੂ ਨਾਨਕ ਦੇਵ ਜੀ ਦੇ ਵਾਰਤਾਲਾਪ ਦਾ ਜ਼ਿਕਰ ਕੀਤਾ ਅਤੇ ਅੰਤ ਉਤੇ ਭਗਤ ਰਵਿਦਾਸ ਜੀ ਦਾ ਸ਼ਬਦ ਪੜ੍ਹਿਆ ਜਿਸ ਵਿਚ ਉਹਨਾਂ ਨਾਮ ਦੀ ਮਹਿਮਾ ਦਸਦਿਆਂ ਕਿਹਾ ਹੈ ਕਿ ਹੁਣ ਪ੍ਰਧਾਨ ਬ੍ਰਹਮਣ ਵੀ ਆ ਕੇ ਡੰਡਉਤ ਕਰਦੇ ਹਨ —

"ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ
ਨਿਤਹਿ ਬਾਨਾਰਸੀ ਆਸ ਪਾਸਾ।
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ
ਤੇਰੇ ਨਾਮ ਸਰਣਾਇ ਰਵਿਦਾਸ ਦਾਸਾ॥

ਦੀਵਾਨ ਭਰਪੂਰ ਸਜਿਆ। ਅੰਤ ਉਤੇ ਅਰਦਾਸ ਹੋਈ। ਸਾਧ ਸੰਗਤ ਵਾਸਤੇ ਜਲਪਾਣ ਦਾ ਪਰਬੰਧ ਇਥੇ ਹੀ ਸੀ। ਬਾਹਰ ਬੂੰਦਾ ਬੂੰਦੀ ਵੀ ਸ਼ੁਰੂ ਹੋ ਗਈ। ਅਗਲੇ ਦਿਨ ਸਤਿਗੁਰਾਂ ਵਾਪਸ ਨੈਰੋਬੀ ਚਲੇ ਜਾਣਾ ਸੀ। ਮਿਲਾਪ ਅਤੇ ਵਿਛੋੜੇ ਦਾ ਮਿਲਵਾਂ ਅਹਿਸਾਸ ਸੀ।

੩। ਜੁਲਾਈ ਸ਼ੁਕਰਵਾਰ ਅੱਜ ਤਨਜ਼ਾਨੀਆ ਵਿਚ ਤੀਸਰਾ ਅਤੇ ਅੰਤਮ ਦਿਨ ਸੀ। ਅੰਮ੍ਰਿਤ ਵੇਲੇ ਤੜਕੇ ਆਸਾ ਦੀ ਵਾਰ ਵਿਚ ਅੱਜ ਅਨੂਠਾ ਰਸ ਸੀ। ਸੰਤ ਹਰਬੰਸ ਸਿੰਘ ਆਸਾ ਦੀ ਵਾਰ ਵਿਚ ਚੁਣ ਚੁਣ ਕੇ ਸ਼ਬਦ ਪੜ੍ਹ ਰਹੇ ਸਨ। ਰਾਗ ਬੈਰਾੜੀ ਦੀਆਂ ਸੁਰਾਂ ਵਿਚ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਸੀ ਜਿਸਦੀ ਟੇਕ ਸੀ "ਤੂੰ ਮੇਰੋ ਪਿਆਰੋ ਤਾ ਕੈਸੀ ਭੂਖਾ।" ਸ਼ਬਦ ਦੇ ਇਕਲੇ ਇਕਲੇ ਸ਼ਬਦ ਦਾ ਭਾਵ ਹਿਰਦਿਆਂ 'ਚ ਉਤਰ ਰਿਹਾ ਸੀ।

ਨਉ ਨਿਧਿ ਤੇਰੈ ਸਗਲ ਨਿਧਾਨ॥
ਇਛਾ ਪੂਰਕੁ ਰਖੈ ਨਿਦਾਨ॥ ੧॥
ਤੂੰ ਮੇਰੋ ਪਿਆਰੋ ਤਾ ਕੈਸੀ ਭੂਖਾ॥
ਤੂੰ ਮਨਿ ਵਸਿਆ ਲਗੈ ਨ ਦੂਖਾ॥ ੧॥ ਰਹਾਉ॥
ਜੋ ਤੂੰ ਕਰਹਿ ਸੋਈ ਪਰਵਾਣੁ॥
ਸਾਚੇ ਸਾਹਿਬ ਤੇਰਾ ਸਚੁ ਫੁਰਮਾਣੁ॥ ੨॥
ਜਾ ਤੁਧੁ ਭਾਵੈ ਤਾ ਹਰਿ ਗੁਣ ਗਾਉ॥
ਤੇਰੈ ਘਰਿ ਸਦਾ ਸਦਾ ਹੈ ਨਿਆਉ॥ ੩॥
ਸਾਚੇ ਸਾਹਿਬ ਅਲਖ ਅਭੇਵ॥
ਨਾਨਕ ਲਾਇਆ ਲਾਗਾ ਸੇਵ॥

ਚਲਦੀ ਆਸਾ ਦੀ ਵਾਰ ਵਿਚ ਸਤਿਗੁਰੂ ਜੀ ਦੇ ਇਸ਼ਾਰੇ ਤੇ ਇਕ ਤਾਲ ਵਿਚ ਆਸਾ ਦਾ ਸ਼ਬਦ "ਮਿਲੁ ਰਾਮ ਪਿਆਰੇ ਤੁਮ ਬਿਨੁ ਧੀਰਜੁ ਕੋ ਨ ਕਰੈ" ਫੇਰ "ਨੀਕੀ ਸਾਧ ਸੰਗਾਨੀ" ਪਹਰ ਮੂਰਤ ਪਲ ਗਾਵਤ ਗਾਵਤ ਗੋਵਿੰਦ ਗੋਵਿੰਦ ਵਖਾਨੀ ਪੜ੍ਹਿਆ।" ਹਰਪ੍ਰੀਤ ਸਿੰਘ ਨੇ ਤਬਲੇ ਤੇ ਖੁਲ ਕੇ ਸੰਗਤ ਕੀਤੀ। ਖਮਾਜ ਦੀਆਂ ਸੁਰਾਂ ਅਤੇ ਕਹਿਰਵੇ ਦੇ ਸਰਲ ਤਾਲ ਵਿਚ "ਜਿਨੀ ਮੈਡਾ ਲਾਲ ਰੀਝਾਇਆ" ਤਾਂ ਸਾਰੀ ਸੰਗਤ ਹੀ ਨਾਲ ਪੜ੍ਹ ਰਹੀ ਸੀ। ਸਤਿਗੁਰੂ ਜੀ ਦੇ ਆਪਣ ਬੋਲਾਂ ਵਿਚ ਜਦੋਂ ਫਰੀਦ ਦਾ ਸਲੋਕ ਨਿਕਲਿਆ ਤਾਂ ਸਾਰੀ ਸੰਗਤ ਤੇ ਵੈਰਾਗ ਦੀ ਦਸ਼ਾ ਤਾਰੀ ਹੋ ਗਈ। ਸਲੋਕ ਸੀ —

ਢੂਢੇਦੀਏ ਸੁਹਾਗੁ ਕੂ
ਤਉ ਤਨਿ ਕਾਈ ਕੋਰ॥
ਜਿਨ੍ਹਾ ਨਾਉ ਸੁਹਾਗਣੀ
ਤਿਨ੍ਹਾ ਝਾਕ ਨ ਹੋਰ॥

ਇਸ ਸ਼ਬਦ ਤੋਂ ਸੰਕੇਤ ਇਹ ਵੀ ਨਿਕਲਦਾ ਸੀ ਕਿ ਸਤਿਗੁਰੂ ਜੀ ਦੀ ਸਿਹਤ ਠੀਕ ਹੈ। ਜਾਂ ਘਟ ਘਟ ਕੀਰਤਨ ਵਿਚ ਠੀਕ ਰਹਿੰਦੀ ਹੈ।

ਆਸਾ ਦੀ ਵਾਰ ਬਾਦ ਸਤਿਗੁਰੂ ਜੀ ਦੀ ਆਮਦ ਅਤੇ ਹੋਏ ਮੇਲੇ ਦੀ ਖੁਸ਼ੀ ਵਿਚ ਵੱਖ ਵੱਖ ਪਰਸੰਗਾਂ ਵਿਚ ੨੦ ਆਦਿ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ ਗਏ ਅਤੇ ਮੇਲੇ ਦੀ ਸਮਾਪਤੀ ਹੋਈ। ਸਤਿਗੁਰੂ ਜੀ ਦੇ ਨਾਲ ਆਈਆਂ ਸੰਗਤਾਂ ਨੂੰ ਸ. ਦਇਆ ਸਿੰਘ ਹੋਰਾਂ ਵਲੋਂ ਸਿਰੋਪਾਓ ਦਿਤੇ ਗਏ। ਅੱਜ ਵਾਪਸ ਨੈਰੋਬੀ ਵਾਸਤੇ ਜਹਾਜ਼ ਫੜਣਾ ਸੀ ਇਸ ਵਾਸਤੇ ਤੈਅ ਇਹ ਹੀ ਹੋਇਆ ਕਿ ਅਸੀਂ ਆਪਣੇ ਡੇਰੇ ਜਾ ਕੇ ਸਾਮਾਨ ਲੈ ਕੇ ਇਥੇ ਵਾਪਸ ਆ ਜਾਈਏ ਕੋਈ ੧੦ ਕੁ ਵਜੇ ਤਕ ਅਤੇ ਫਰ ਸਾਰੇ ਜੱਥੇ ਨਾਲ ਜਦੋਂ ਵੀ ਜਾਣਾ ਹੋਇਆ ਦੁਪਹਿਰ ਤਕ ਹਵਾਈ ਅੱਡੇ ਚਲੇ ਜਾਵਾਂਗੇ।

ਜਦੋਂ ਅਸੀਂ ਇਵੇਂ ਹੀ ਡੇਰੇ ਤੋਂ ਵਾਪਸ ਪੁੱਜੇ ਤਾਂ ਸਾਡੀ ਬੁਰੀ ਤਰ੍ਹਾਂ ਉਡੀਕ ਭਾਲ ਹੋ ਰਹੀ ਸੀ। ਸੂਬਾ ਸਤਿਨਾਮ ਸਿੰਘ ਖੁਦ ਸਾਨੂੰ ਲੱਭ ਰਹੇ ਸਨ ਅਤੇ ਸਾਨੂੰ ਵੇਖਦਿਆਂ ਹੀ ਉਹਨਾਂ ਗੱਡੀ ਵਿਚ ਬੈਠਾਇਆ ਅਤੇ ਲੈ ਉਡੇ। ਅਖੇ ਸਤਿਗੁਰੂ ਜੀ ਕਿਸੇ ਘਰ ਚਰਨ ਪਾਉਣ ਗਏ

ਹਨ, ਤੁਹਾਨੂੰ ਯਾਦ ਕੀਤਾ ਹੈ। ਅਸੀਂ ਤੁਹਾਨੂੰ ਭਾਲ ਰਹੇ ਹਾਂ ਕੋਈ ਪਤਾ ਨਹੀਂ ਸੀ ਲਗ ਰਿਹਾ। ਉਹ ਸਾਨੂੰ ਮੁੜ ਸਮੁੰਦਰ ਤੇ ਲੈ ਗਏ ਜਿਥੇ ਅਸੀਂ ਕਲ੍ਹ ਸਵੇਰੇ ਬੱਚਿਆਂ ਨਾਲ ਗਏ ਸਾਂ। ਉਸ ਤੋਂ ਅਗੇ ਸਮੁੰਦਰ ਦੇ ਕਿਨਾਰੇ ਤੇ ਬਣੀਆਂ ਕੋਠੀਆਂ ਦੇ ਸਿਲਸਲੇ ਵਿਚ ਇਕ ਵਿਸ਼ਾਲ ਕੋਠੀ ਅਗੇ ਗੱਡੀ ਖੜੀ ਕੀਤੀ। ਇਹ ਇਥੋਂ ਦੇ ਇਕ ਧਨਕੁਬੇਰ ਹਿੰਦੁਸਤਾਨੀ ਦੀ ਮਹੱਲ ਵਰਗੀ ਕੋਠੀ ਸੀ। ਮਾਲਕ ਦਾ ਨਾਮ ਸ੍ਰੀ ਸ੍ਰੀ ਜੀਤੂ ਭਾਈ ਪਟੇਲ। ਗੁਜਰਾਤ (ਭਾਰਤ) ਤੋਂ ਗਏ ਹੋਏ ਇਸ ਪਰਵਾਸੀ ਕੋਲ ਦਸ ਹਜ਼ਾਰ ਏਕੜ ਜ਼ਮੀਨ ਦਸੀ ਦੀ ਹੈ। ਸਿਖਰ ਦੇ ਅਮੀਰ ਇਸ ਬੰਦੇ ਨਾਲ ਕਦੇ ਮਸ਼ਹੂਰ ਚੰਦਰਾ ਸਵਾਮੀ ਦਾ ਬਹੁਤ ਮੇਲ ਜੋਲ ਸੀ। ਬਾਅਦ ਵਿਚ ਅਣ-ਬਣ ਵੀ ਬੁਰੀ ਤਰ੍ਹਾਂ ਹੋਈ ਤੇ ਪਟੇਲ ਸਾਹਿਬ ਨੂੰ ਇਸ ਦੀ ਕੀਮਤ ਵੀ ਤਾਰਨੀ ਪਈ ਪਰ ਉਹਨਾਂ ਸੁਆਮੀ ਜੀ ਤੋਂ ਨਾਤਾ ਤੋੜ ਹੀ ਲਿਆ। ਜਦੋਂ ਦਾ ਇਹਨਾਂ ਨੂੰ ਸਤਿਗੁਰੂ ਜੀ ਬਾਰੇ ਪਤਾ ਲਗਾ ਹੈ ਇਹ ਬਹੁਤ ਸਰਧਾ ਰਖਦੇ ਹਨ। ਪਟੇਲ ਸਾਹਿਬ ਦੀ ਕੋਠੀ ਜਾਂ ਮਹੱਲ ਦੇ ਅੰਦਰ ਹੀ ਤਾਲਾਬ ਹਨ, ਨਹਿਰਾਂ ਹਨ, ਫੁਹਾਰੇ ਹਨ, ਵਡੇ ਵਡੇ ਹਾਲ ਹਨ। ਸਮੁੰਦਰ ਦਾ ਰਮਨੀਕ ਕਿਨਾਰਾ ਹੈ, ਪੇੜ ਪੌਦੇ ਹਨ। ਪਰ ਆਪ ਬਹੁਤ ਸਾਦਾ ਜਿਹੇ ਬੰਦੇ ਹਨ। ਅੰਦਰ ਕਮਾਲ ਦੀਆਂ ਪੇਂਟਿੰਗਜ਼ ਹਨ ਅਤੇ ਹੋਰ ਸਾਮਾਨ ਹੈ ਪਰ ਹਰ ਚੀਜ ਵਿਚੋਂ ਸਾਦਗੀ ਅਤੇ ਖੁਲ੍ਹਾਪਣ ਝਲਕਦਾ ਸੀ। ਜਦੋਂ ਅਸੀਂ ਪੁਜੇ ਤਾਂ ਸ੍ਰੀ ਬਲਵੰਤ ਸਿੰਘ ਦਾ ਸੰਤੂਰਵਾਦਨ ਹੋ ਰਿਹਾ ਸੀ। ਨਾਲ ਹਰਪ੍ਰੀਤ ਸਿੰਘ ਸੋਨੂ ਦਾ ਪ੍ਰੌਢ ਤਬਲਾ ਵਜ ਰਿਹਾ ਸੀ। ਬਹੁਤ ਸੁਹਾਵਣੇ ਅਤੇ ਸ਼ਾਂਤ ਵਾਤਾਵਰਨ ਵਿਚ ਪ੍ਰਕ੍ਰਿਤੀ ਦੀ ਗੋਦ ਵਿਚ ਸੰਤੂਰ ਦੀਆਂ ਤਾਰਾਂ ਚੋਂ ਰਾਗ ਟੋਡੀ ਦੀਆਂ ਸੁਰਾਂ ਦੀ ਕਿਣਮਿਣ ਹੋ ਰਹੀ ਸੀ। ਪ੍ਰੋਗਰਾਮ ਦੀ ਸਮਾਪਤੀ ਬਾਦ ਸਤਿਗੁਰੂ ਜੀ ਤਾਂ ਵਿਦਾ ਹੋ ਗਏ ਪਰ ਸਾਨੂੰ ਆਗਿਆ ਕਰ ਗਏ ਕਿ ਸਾਰਾ ਕੁਝ ਵੇਖ ਕੇ ਆਓ। ਸਰਦਾਰ ਹੰਸਪਾਲ ਜੀ ਅਤੇ ਪਟੇਲ ਸਾਹਿਬ ਨੇ ਸਾਰਾ ਕੁਝ ਸਾਨੂੰ ਦਿਖਾਇਆ। ਕੁਝ ਚਿਰ ਬੈਠੇ। ਹਾਲਾਤ ਤੇ ਵਿਚਾਰਾਂ ਹੋਈਆਂ ਜਲ-ਪਾਣ ਛਕਿਆ ਅਤੇ ਵਿਦਾ ਹੋਏ। ਸ. ਨਗਿੰਦਰ ਸਿੰਘ, ਸੂਬਾ ਸੋਹਨ ਸਿੰਘ ਨੈਰੋਬੀ, ਸ. ਹਰਭਜਨ ਸਿੰਘ ਚਾਨਾ, ਸਰਬ ਸ਼ਕਤੀਮਾਨ ਸਿੰਘ ਵੀ ਨਾਲ ਸਨ। ਏਅਰ ਤਨਜ਼ਾਨੀਆ ਕਾਰਪੋਰੇਸ਼ਨ ਦੇ ਜਹਾਜ਼ ਤੇ ਚੜ੍ਹ ਕੇ ਅਸੀਂ ਨੈਰੋਬੀ ਪਹੁੰਚੇ। ਤਨਜ਼ਾਨੀਆ ਅਤੇ ਕੀਨੀਆ ਦੇ ਬਾਰਡਰ ਤੇ ਹੀ ਪੈਂਦੇ ਕਿਲਮਿਨਜਾਰੋ ਪਹਾੜ ਦੀਆਂ ਚੋਟੀਆਂ ਤੇ ਜੰਮੀ ਬਰਫ ਦਾ ਨਜ਼ਾਰਾ ਜਹਾਜ਼ ਤੋਂ ਬਹੁਤ ਦਿਲਕਸ਼ ਲਗਦਾ ਸੀ। ਕਿਲਮਿਨਜਾਰੋ ਤਨਜ਼ਾਨੀਆ ਵਿਚ ਇਵੇਂ ਹੀ ਮਸ਼ਹੂਰ ਹੈ ਜਿਵੇਂ ਹਿਮਾਲਾ ਭਾਰਤ ਵਿਚ।

ਲੈਂਡ ਵੇਲੇ ਨੈਰੋਬੀ ਹਵਾਈ ਅੱਡੇ ਦੇ ਮੈਦਾਨ ਨੂੰ ਛੋਹ ਕੇ ਜਦੋਂ ਹੌਲੀ ਹੌਲੀ ਜਹਾਜ਼ ਰੁਕਿਆ ਤਾਂ ਉਸ ਦੇ ਪੈਰਾਂ ਕੋਲ ਇਕ ਕਾਰ ਖੜੀ ਸੀ ਜਿਸ ਦੀ ਨੰਬਰ ਪਲੇਟ ਤੇ ਅੰਗਰੇਜ਼ੀ ਵਿਚ ਲਿਖਿਆ ਸੀ "ਸ੍ਰੀ ਸਤਿਗੁਰੂ ਜੀ।" ਕੋਲ ਹੱਥ ਜੋੜ ਕੇ ਦਰਸ਼ਨ ਸਿੰਘ ਚਾਨਾ ਉਰਫ ਦਰਸ਼ੀ ਖੜਾ ਸੀ ਪੈਰੋਂ ਨੰਗਾ।

ਅਸੀਂ ਸਾਰਾ ਜੱਥਾ ਜਹਾਜ਼ ਤੋਂ ਉਤਰੇ ਅਤੇ ਕਾਰ ਦੇ ਪਿਛੇ ਪਿਛੇ ਵੀ.ਆਈ.ਪੀ. ਰੀਸੈਪਸ਼ਨ ਰੂਮ ਵਿਚ ਚਲੇ ਗਏ। ਸਤਿਗੁਰੂ ਜੀ ਸੋਫੇ ਤੇ ਬਿਰਾਜਮਾਨ ਸਨ। ਕੋਲ ਹੀ ਚਰਨਾਂ ਵਿਚ ਜਥੇਦਾਰ ਸੇਵਾ ਸਿੰਘ ਦਿਲੋਂ ਬੈਠੇ ਸਨ। ਜੋ ਹੁਣੇ ਹੀ ਹੋਰ ਜਹਾਜ ਵਿਚ ਸਾਰਾ ਦਿਨ ਸਫ਼ਰ ਕਰਕੇ ਦਿੱਲੀ ਤੋਂ ਡੁਬਈ ਰਾਹੀਂ ਪੁੱਜੇ ਸਨ। ਨੈਰੋਬੀ ਸੰਗਤ ਨੂੰ ਇਕ ਵਾਰ ਫੇਰ ਸੁਆਗਤ ਦਾ ਅਵਸਰ ਮਿਲ ਰਿਹਾ ਸੀ। (ਚਲਦਾ)

---

ਵਰਿਆਮ ਦ ਪਲੇਠੇ ਅੰਕ ਵਿਚੋਂ ਇਕ ਵਿਅਗ ਲੇਖ

# ਕਿੱਸਾ ਨਾਵਾਂ ਦਾ

—ਦਲਬੀਰ*

"ਆਪ ਦਾ ਸ਼ੁਭ ਨਾਮ"

"ਜੀ ਮੈਨੂੰ ਸ਼ੰਭੂ ਨਾਥ ਕਹਿੰਦੇ ਹਨ।"

"ਮੇਰਾ ਨਾਮ ਦਵਾਰਕਾ ਪ੍ਰਸ਼ਾਦ ਹੈ, ਤੁਹਾਨੂੰ ਮਿਲਕੇ ਬਹੁਤ ਖੁਸ਼ੀ ਹੋਈ। ਆਪ ਦਾ ਨਿਵਾਸ ਕਿਥੇ ?"

"ਮੈਂ ਬਜ਼ਾਰ ਨੌਹਰੀਆਂ ਦੀ ਗਲੀ ਪਟਾਕਿਆਂ ਵਾਲੀ ਦੀ "ਕ੍ਰਿਸ਼ਨਾ ਵਿਲਾ" ਵਿਚ ਰਹਿੰਦਾ ਹਾਂ। ਤੁਸੀਂ ?

"ਮੇਰਾ ਗਰੀਬ ਖਾਨਾ ਗਲੀ ਬਦਾਮਾਂ ਬਜ਼ਾਰ ਛੋਲਿਆਂ ਵਿਚ "ਈਚਕ ਦਾਣਾ ਮੈਨਸ਼ਨ" ਹੈ।"

ਜਦੋਂ ਕਿਤੇ ਦੋ ਜਣੇ ਮਿਲਦੇ ਹਨ ਤਾਂ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ। ਕੋਈ ਬਜ਼ਾਰ ਨੌਹਰੀਆਂ ਰਹਿੰਦਾ ਹੈ—ਕੋਈ ਬਜ਼ਾਰ ਬਦਾਮਾਂ, ਕੋਈ ਬਜ਼ਾਰ ਸ਼ੇਖਾਂ ਤੇ ਕੋਈ ਮਾਈ ਹੀਰਾਂ ਗੇਟ, ਕਿਸੇ ਦੇ ਮੁਹੱਲੇ ਦਾ ਨਾਮ ਕਿਸ਼ਨਪੁਰਾ ਹੈ, ਕਿਸੇ ਦਾ ਹਰਨਾਮ ਖੂਹਾ, ਕਿਸੇ ਦਾ ਪ੍ਰਿਥਵੀ ਨਗਰ ਤੇ ਕਿਸੇ ਦਾ ਬਾਜ਼ਾਰ ਬਾਗੜੀਆਂ। ਅਗੋਂ ਗਲੀਆਂ ਦੇ ਨਾਮ ਹਨ, ਕੋਈ ਗਲੀ ਭੜਭੂੰਜਿਆਂ, ਕੋਈ ਗਲੀ ਕੰਜਰੀਆਂ, ਕੋਈ ਨਵਾਬਾਂ ਤੇ ਕੋਈ ਗਲੀ ਰਾਮਦਾਸੀਆਂ। ਕਿਸੇ ਦਾ ਨਾਮ ਗਲੀ ਘੁਮਿਆਰਾਂ ਤੇ ਕਿਸੇ ਦਾ ਗਲੀ ਭਾਈਆਂ।

ਇਥੇ ਹੀ ਬਸ ਨਹੀਂ ਹੋ ਜਾਂਦੀ। ਅਗੋਂ ਮਕਾਨਾਂ ਦੇ ਨਾਮ ਹਨ—ਸੁੰਦਰ ਮੈਨਸ਼ਨ, ਰੇਸ਼ਮ ਵਿਲਾ, ਅਮਨ ਕੁੰਜ, ਰਮੇਸ਼ ਵਿਲਾ ਤੇ ਵਿਰਦੀ ਬਿਲਡਿੰਗ। ਕਿਤੇ ਸਵਰਗ ਨਾਮ ਦੀ ਇਮਾਰਤ ਹੈ ਤੇ ਕਿਤੇ ਕਸ਼ਮੀਰ ਵਿਲਾ। ਪਤਾ ਨਹੀਂ ਕਿੰਨੇ ਹੀ ਨਾਮ ਹਨ ਇਮਾਰਤਾਂ ਦੇ ਅਲੱਗ ਅਲੱਗ। ਤੇ ਉਹਨਾਂ ਇਮਾਰਤਾਂ ਵਿਚ ਰਹਿੰਦੇ ਬੰਦਿਆਂ ਦੇ ਨਾਵਾਂ ਦਾ ਜੇਕਰ ਪਤਾ ਕਰੀਏ ਤਾਂ ਤੋਬਾ ਹੀ ਭਲੀ। ਨਾਮ ਗਿਣਦੇ ਜਾਓ ਤਾਂ ਗਿਣਦੇ ਹੀ ਜਾਉ। ਪਹਿਲਾਂ ਪਹਿਲਾਂ ਚੰਗਾ ਹੁੰਦਾਂ ਸੀ। ਲੋਕਾਂ ਦੇ ਨਾਮ ਹੁੰਣੇ ਲਾਭਾ, ਬਖ਼ਸ਼ਾ, ਗੁਰਾਂਦਿਤਾਂ, ਦਿਆਲਾ, ਜੀਤਾ, ਰਾਮੂ ਤੇ ਇਸੇ ਤਰ੍ਹਾਂ ਦੇ ਪੰਦਰਾਂ ਵੀਹ ਨਾਮ ਹੋਰ। ਪਰ ਅੱਜ ਕਲ੍ਹ ਤਾਂ ਰੱਬ ਹੀ ਵਾਲੀ ਹੈ। ਕਿਸੇ ਦਾ ਨਾਮ ਗੁਰਪੀਰਬਕਸ਼, ਕਿਸੇ ਦਾ ਨਾਮ ਗਗਨਦੀਪ, ਕਿਸੇ ਕਿਸੇ ਦਾ ਮਨਮੁਹਿੰਦਰ ਪਾਲ, ਕਿਸੇ ਦਾ ਸੁਕੀਰਤ ਤੇ ਕਿਸੇ ਦਾ ਕਵਿਤਾ ਕੁਮਾਰੀ। ਭਲਾ ਮੇਰੇ ਵਰਗੇ ਘਟ ਦਿਮਾਗ ਵਾਲੇ ਬੰਦੇ ਲਈ ਏਨੇ ਨਾਮ ਚੇਤੇ ਕਰਨੇ ਕੋਈ ਸੁਖਾਲੇ ਹਨ।

ਅਗੋਂ ਯੁਗ ਵਿਗਿਆਨ ਦਾ ਹੈ। ਪਤਾ ਨਹੀਂ ਕਿੰਨੀਆਂ ਹੀ ਨਵੀਆਂ ਖੋਜਾਂ ਨਿਕਲ ਰਹੀਆਂ ਹਨ। ਉਨ੍ਹਾਂ ਦੇ ਨਾਮ ਤਾਂ ਮੈਂ ਸਾਰੀ ਉਮਰ ਲਗਾ ਰਹਾਂ ਤਾਂ ਵੀ ਚੇਤੇ ਨਹੀਂ ਕਰ ਸਕਦਾ।

ਇਨ੍ਹਾਂ ਨਾਵਾਂ ਨੇ ਮੇਰਾ ਕਾਫੀਆ ਤੰਗ ਕੀਤਾ ਹੋਇਆ ਹੈ। ਕਈ ਵਾਰ ਤਾਂ ਏਨਾ ਭੁਲੇਖਾ ਪੈਂਦਾ ਹੈ ਕਿ ਬੰਦਾ ਬੰਦੇ ਦਾ ਪੁੱਤ ਬਣ ਕੇ ਰਹਿ ਜਾਂਦਾ ਹੈ। ਇਕ ਵਾਰ ਮੈਂ ਦਿੱਲੀ ਗਿਆ। ਉਥੇ ਇਕ ਇਲਾਕਾ ਹੈ ਖੁਰੇਜ਼ੀ। ਇਥੋਂ ਮੈਂ ਚੇਤੇ ਕਰਦਾ ਹੀ ਗਿਆ ਕਿ ਮਤਾਂ ਭੁੱਲ ਨਾ ਜਾਵਾਂ। ਉਂਜ ਜੇ ਮੇਰੀ ਬੀਵੀ ਦੀ ਗੱਲ ਮੰਨ ਲਈ ਜਾਵੇ ਤਾਂ ਮੈਂ ਭੁਲੱਕੜ ਕਾਫੀ ਹਾਂ ਤੇ ਕਈ ਵਾਰ ਤਾਂ ਮੈਂ ਇਹ ਵੀ ਭੁੱਲ ਜਾਂਦਾ ਹਾਂ ਕਿ ਰੋਟੀ ਖਾ ਲਈ ਹੈ ਜਾਂ ਨਹੀਂ। ਪਰ ਫਿਰ ਵੀ ਮੇਰੀ ਇਹ ਬਿਮਾਰੀ ਉਸ ਹੱਦ ਤਕ ਨਹੀਂ ਪਹੁੰਚੀ ਜਿਸ ਹੱਦ ਤਕ ਇੰਗਲੈਂਡ ਵਿਚ ਰਹਿੰਦੇ ਭਾਰਤੀਆਂ ਬਾਰੇ ਲਤੀਫੇ ਵਿਚ ਕਹੀ ਹੁੰਦੀ ਹੈ। ਕਹਿੰਦੇ ਹਨ ਕਿ ਇਕ ਬੰਦਾ ਰਾਤ ਦੀ ਸ਼ਿਫਟ ਕੰਮ ਜਾਂਦਾ ਸੀ ਤੇ ਉਸ ਦੀ ਬੀਵੀ ਸਵੇਰ ਦੀ ਸ਼ਿਫਟ। ਇਕ ਦਿਨ ਦੋਵੇਂ ਬੱਸ ਸਟੈਂਡ ਤੇ ਮਿਲ ਪਏ। ਦੋਵੇਂ ਇਕ ਦੂਜੇ ਵਲ ਦੇਖੀ ਜਾਣ ਜਿਵੇਂ ਪਹਿਚਾਣ ਕਰਦੇ ਹੋਣ। ਆਖਰ ਮੀਆਂ ਨੇ ਹੌਂਸਲਾ ਕਰ ਹੀ ਲਿਆ।

"ਸਤਿ ਸ੍ਰੀ ਅਕਾਲ ਜੀ।" ਉਸ ਹੱਥ ਜੋੜ ਕੇ ਕਿਹਾ

"ਸਤਿ ਸ੍ਰੀ ਅਕਾਲ।"

"ਮੈਂ ਭੈਣ ਜੀ ਤੁਹਾਨੂੰ ਕਿਤੇ ਦੇਖਿਆ ਹੈ।" ਉਸ ਚੇਤੇ ਕਰਦੇ ਹੋਏ ਕਿਹਾ।

ਭਾਵੇਂ ਮੇਰੀ ਬੀਮਾਰੀ ਏਨੀ ਜ਼ਿਆਦਾ ਤਾਂ ਨਹੀਂ ਹੈ, ਪਰ ਬਿਮਾਰੀ ਤਾਂ ਫਿਰ ਵੀ ਬਿਮਾਰੀ ਹੀ ਹੈ। ਸੋ ਖੁਰੇਜ਼ੀ ਖੁਰੇਜ਼ੀ ਕਰਦਾ ਦਿੱਲੀ ਪਹੁੰਚ ਗਿਆ। ਇਕ ਕਾਗਜ਼ ਤੇ ਲਿਖ ਕੇ ਵੀ ਰਖ ਲਿਆ। ਪਰ ਦਿੱਲੀ ਆਈ ਤਾਂ ਖੁਰੇਜ਼ੀ ਦਾ ਚੇਤਾ ਭੁਲ ਗਿਆ। ਕਦੇ ਮੈਂ ਜੁਰੇਖੀ ਕਹਾਂ ਕਦੇ ਖ਼ੁਜ਼ੇਰੀ

* ਦਲਬੀਰ ਪਹਿਲਾਂ 'ਨਵਾਂ ਜ਼ਮਾਨਾ' ਵਿਚ ਅਤੇ ਅੱਜ ਕਲ੍ਹ 'ਪੰਜਾਬੀ ਟ੍ਰਿਬਿਊਨ' ਚੰਡੀਗੜ੍ਹ ਵਿਚ ਸੀਨੀਅਰ ਐਡੀਟਰ ਹਨ।

ਤੇ ਜੁਖੇਤੀ, ਪਰ ਖੁਰੇਜ਼ੀ ਮੂੰਹ ਤੇ ਨਾ ਆਵੇ। ਜਦੋਂ ਅੱਧਾ ਘੰਟਾ ਸਕੂਟਰ ਵਾਲਿਆਂ ਨਾਲ ਮੱਥਾ ਮਾਰ ਹਟਿਆ (ਉਨ੍ਹਾਂ ਸਭ ਨੇ ਕਿਹਾ ਕਿ ਉਹ ਉਸ ਥਾਂ ਨੂੰ ਨਹੀਂ ਜਾਣਦੇ ਜਿਸ ਦਾ ਮੈਂ ਨਾਮ ਲੈਂਦਾ ਹਾਂ) ਤਾਂ ਅਚਾਨਕ ਚੇਤਾ ਆਇਆ ਕਿ ਮੈਂ ਕਾਗਜ਼ ਤੇ ਨਾਮ ਲਿਖ ਕੇ ਕਿਤੇ ਰਖਿਆ ਸੀ। ਬਸ ਫਿਰ ਕੀ, ਕਰ ਦਿਤੀ ਸੜਕ ਦੇ ਕੰਢੇ ਬੈਠ ਕੇ ਸਫਾਈ ਟਰੰਕੀ ਦੀ ਤੇ ਫੇਰ ਜੇਬਾਂ ਦੀ। ਪਰ ਬੇੜਾ ਗਰਕ ਹੋਵੇ ਦਰਜ਼ੀ ਦਾ ਜਿਹਨੇ ਪੰਝੀ ਕੁ ਜੇਬਾਂ ਲਾ ਦਿਤੀਆਂ ਸਨ ਤੇ ਨਾਲ ਹੋਵੇ ਐਡੀਟਰੀ ਦਾ ਜਿਹੜੀ ਅਜੇਹੀ ਮੇਰੇ ਗਲ ਚੰਬੜੀ ਹੈ ਕਿ ਮੇਰੀਆਂ ਜੇਬਾਂ ਨੂੰ ਰੱਦੀ ਦੀ ਟੋਕਰੀ ਬਣਾ ਛਡਿਆ ਹੈ। ਹੋਰ ਤਾਂ ਪਤਾ ਨਹੀਂ ਕੁਝ ਸੌ ਕਾਗਜ਼ ਲੱਭ ਪਏ, ਪਰ ਖੁਰੇਜ਼ੀ ਵਾਲਾ ਕਾਗਜ਼ ਨਾ ਲੱਭਾ।

ਖੈਰ, ਇਹ ਤਾਂ ਹੋਈ ਭੁਲੱਕੜ ਹੋਣ ਵਾਲੀ ਗੱਲ। ਅਸਲ ਵਿਚ ਤਾਂ ਗੱਲ ਨਾਵਾਂ ਦੀ ਚਿਲ ਰਹੀ ਸੀ। ਨਾਂ ਏਨੇ ਵਧੇਰੇ ਹਨ ਕਿ ਬੰਦੇ ਦੀ ਅਕਲ ਚਕਰਾ ਜਾਏ ਚੇਤੇ ਕਰਦੇ ਕਰਦੇ ਦੀ, ਪਰ ਕੀ ਮਜਾਲ ਹੈ ਕਿ ਨਾਵਾਂ ਦੀ ਗਿਣਤੀ ਵਿਚ ਕਮੀ ਹੋਵੇ।

ਪਾਠਕ ਜੀ, ਮੇਰਾ ਦਿਮਾਗ ਕਾਫੀ ਉਪਜਾਊ ਹੈ। ਸੋਚਦਿਆਂ ਸੋਚਦਿਆਂ ਮੇਰੇ ਇਸ ਉਪਜਾਊ ਦਿਮਾਗ ਦੀ ਇਕ ਉਪਜ ਉਪਜੀ : ਕਿਉਂ ਨਾਂ ਨਾਵਾਂ ਦੀ ਥਾਂ ਨੰਬਰ ਰਖ ਦਿਤੇ ਜਾਣ। ਹਰ ਸ਼ਹਿਰ ਦਾ ਨੰਬਰ, ਹਰ ਮੁਹੱਲੇ ਦਾ ਨੰਬਰ, ਹਰ ਗਲੀ ਦਾ ਨੰਬਰ ਤੇ ਹਰ ਮਕਾਨ ਦਾ ਨੰਬਰ, ਇਥੇ ਹੀ ਨਹੀਂ ਹਰ ਸਰਕਾਰੀ ਦਫਤਰ ਸਕੂਲ, ਅਖਬਾਰ, ਸੜਕ ਤੇ ਹਰ ਬੰਦੇ ਦਾ ਇਕ ਵੱਖਰਾ ਨੰਬਰ ਹੋਵੇ। ਕਿਸੇ ਨੂੰ ਵੀ ਨਾਵਾਂ ਦੇ ਝੰਜਟ ਵਿਚ ਪੈਣ ਦੀ ਲੋੜ ਹੀ ਨਾ ਪਵੇ। ਜੇਕਰ ਇੰਝ ਹੀ ਹੋਵੇ ਤਾਂ ਮਸਲਾ ਕਾਫੀ ਆਸਾਨ ਹੋ ਜਾਵੇਗਾ। ਮਿਸਾਲ ਲਈ ਤੁਸੀਂ ਆਪਣੇ ਪੰਜਵੇਂ ਬੇਟੇ ਨੂੰ ਸਕੂਲ ਦਾਖਲ ਕਰਵਾਕੇ ਆਏ ਹੋ। ਤੁਹਾਨੂੰ ਸਕੂਲ ਦੇ ਲੰਬੇ ਚੌੜੇ ਨਾਵਾਂ ਨੂੰ ਚੇਤੇ ਕਰਨ ਦਾ ਕੋਈ ਯਤਨ ਨਹੀਂ ਕਰਨਾ ਪਵੇਗਾ। ਇਹਦੇ ਥਾਂ ਤੁਸੀਂ ਕਹੋਗੇ।

"ਅੱਜ ਮੈਂ ਆਪਣੇ ਪੁੱਤਰ ਨੰਬਰ ਪੰਜ ਨੂੰ ਸਕੂਲ ਨੰਬਰ ਗਿਆਰਾਂ, ਜਿਹੜਾ ਕਿ ਸੜਕ ਨੰਬਰ ਛੱਤੀ ਤੇ ਸਥਿਤ ਹੈ, ਵਿਚ ਜਮਾਤ ਨੰਬਰ ਚਾਰ ਵਿਚ ਦਾਖਲ ਕਰਵਾਇਆ ਹੈ ਸਕੂਲ ਨੰਬਰ ਗਿਆਰਾਂ ਨੂੰ ਸੜਕ ਨੰਬਰ ਤਿੰਨ ਜਾਂਦੀ ਹੈ ਜਿਹੜੀ ਚੌਕ ਨੰਬਰ ਬਹੱਤਰ ਤੋਂ ਸਿਨੇਮਾ ਨੰਬਰ ਸੱਤ ਦੇ ਸਾਹਮਣਿਓ ਮਿਲਦੀ ਹੈ।"

ਇਸੇ ਤਰ੍ਹਾਂ ਫੇਰ ਕਿਸੇ ਅਖਬਾਰ ਵਿਚ ਛਪੀ ਖਬਰ ਇੰਝ ਪੜ੍ਹੀ ਜਾਵੇਗੀ "ਸ਼ਹਿਰ ਨੰਬਰ ਪੰਜ - ਦਸਵੇਂ ਮਹੀਨੇ ਦੀ ਤਾਰੀਖ ਵੀਹ ਨੂੰ ਸ਼ਹਿਰ ਨੰਬਰ ਪੰਜ ਦੇ ਮੁਹੱਲਾ ਨੰਬਰ ਪੰਜਤਾਲੀ ਦੀ ਗਲੀ ਸਤਾਰਾਂ ਦੇ ਮਕਾਨ ਪੈਂਹਠ ਦੇ ਮਕਾਨ ਵਿਚ ਕਲ੍ਹ ਅੱਗ ਲਗ ਗਈ. ਫਾਇਰ ਬਰਗੇਡ ਨੰਬਰ ਛੇ ਦੀਆਂ ਚਾਰ ਗੱਡੀਆਂ ਨੇ ਅੱਗ ਬੁਝਾਈ। ਪਰ ਅੱਗ ਵਿਚ ਦੋ ਔਰਤਾਂ ਜਿਹਨਾਂ ਦੇ ਨੰਬਰ ੧੨੬੪੦੪ ਅਤੇ ੨੬੪ ੫ ਹਨ ਝੁਲਸ ਗਈਆਂ ਅਤੇ ਇਕ ਬੱਚਾ ਨੰਬਰ ੧੩੫੭੩੨੧੨ ਗੰਭੀਰ ਰੂਪ ਨਾਲ ਜ਼ਖਮੀ ਹੋ ਗਿਆ। ਜ਼ਖਮੀ ਬੱਚੇ ਨੂੰ ਹਸਪਤਾਲ ਨੰਬਰ ਇਕ ਦੇ ਵਾਰਡ ਨੰਬਰ ਤਿੰਨ ਵਿਚ ਦਾਖਲ ਕਰਵਾਇਆ ਹੈ ਅਤੇ ਉਸ ਦਾ ਬਿਸਤਰਾ ਨੰਬਰ ਸੱਠ ਹੈ।"

ਪਾਠਕ ਜੀ, ਮੈਂ ਇਹ ਫਾਰਮੂਲਾ ਅੱਜ ਵਰਤਿਆ ਪਰ ਮੇਰਾ ਦੋ ਦਿਨ ਦਾ ਤਜਰਬਾ ਹੈ ਕਿ ਇਹ ਸਿਸਟਮ ਸਫਲ ਨਹੀਂ ਹੋ ਸਕਦਾ। ਇਹਨਾਂ ਦੋ ਦਿਨਾਂ ਵਿਚ ਮੇਰੀ ਪਤਨੀ ਨੇ ਕਿਹਾ—"ਪਤੀ ਨੰਬਰ ਇਕ ਜੀ, ਮੁੰਨਾ ਨੰਬਰ ਚਾਰ ਦੀ ਬਾਂਹ ਨੰਬਰ ਦੋ ਤੇ ਗੁਆਂਢੀ ਨੰਬਰ ਚਾਰ ਦੇ ਛੋਕਰਾ ਨੰਬਰ ਸੱਤ ਨੇ ਚੱਕ ਵੱਢਿਆ ਹੈ। ਤੁਸੀਂ ਗੁਆਂਢੀ ਨੰਬਰ ਚਾਰ ਦੀ ਪੁਲਸ ਚੌਕੀ ਨੰਬਰ ਤਿੰਨ ਵਿਚ ਰਿਪੋਰਟ ਦਰਜ ਕਰਾਓ ਤੇ ਉਹਦਾ ਪਤਾ ਕਰੋ।" "ਪਤੀ ਜੀਉ, ਮੁੰਨਾ ਨੰਬਰ ਤਿੰਨ ਨੇ ਗਲਾਸ ਨੰਬਰ ਸੱਤ ਤੋੜ ਦਿਤਾ ਹੈ ਸੋ ਤੁਸੀਂ ਰੁਪਿਆ ਨੰਬਰ ਪੰਜ ਕਢੋ ਤੇ ਨਵੇਂ ਗਲਾਸ ਲੈ ਕੇ ਆਉ।

ਜਦੋਂ ਇਸੇ ਤਰ੍ਹਾਂ ਪਤਨੀ ਨੇ ਦੋ ਦਿਨ ਹਿੰਦਸੇਬਾਜ਼ੀ ਕੀਤੀ ਤਾਂ ਮੇਰਾ ਤਰਾਹ ਨਿਕਲ ਇਆ। ਪਰ ਪਤਨੀ ਆਪਣੀ ਆਈ ਤੇ ਆਈ ਹੋਈ ਨੰਬਰਾਂ ਦੀ ਵਰਤੋਂ ਕਰਦੀ ਜਾ ਰਹੀ ਸੀ ਤੇ ਮੈਂ ਉਸ ਘੜੀ ਨੂੰ ਕੋਸ ਰਿਹਾਂ ਜਦੋਂ ਮੇਰੇ ਇਸ ਵਾਹਿਆਤ ਦਿਮਾਗ ਨੇ ਏਨਾ ਰੱਦੀ ਆਈਡੀਆ ਉਪਜਾਇਆ ਸੀ।

(ਉਪਰੋਕਤ ਲੇਖ ਨੂੰ ਸੈਂਸਰ ਅਧਿਕਾਰੀਆਂ ਨੇ ਕਈ ਵਾਰ ਗਹੁ ਨਾਲ ਪੜ੍ਹਿਆ ਮਤਾਂ ਇਸ ਵਿਚ ਕੋਈ ਗੁਪਤ ਸੰਦੇਸ਼ ਹੋਵੇ ਫੇਰ ਅੰਤਲੇ ਪੈਰੇ ਦੇ ਸ਼ਬਦ "ਹਿੰਦਸੇਬਾਜ਼ੀ" ਤੇ ਬੜਾ ਹੀ ਬਖੇੜਾ ਕੀਤਾ। ਇਹ ਹਿੰਦਸੇਬਾਜ਼ੀ ਕੀ ਹੁੰਦੀ ਹੈ ?—ਸੰਪਾਦਕ ਵਰਿਆਮ)

***

# ਮੌਤ ਦੇ ਬਾਦ ਦੇ ਰਹੱਸ

—ਪ੍ਰੀਤਮ ਸਿੰਘ, ਡਾ.ਟਨਗੰਜ

ਮੌਤ ਦੇ ਬਾਦ ਦੇ ਰਹੱਸ ਕੁਛ ਇਸ ਪ੍ਰਕਾਰ ਹਨ :—

੧. ਆਮ ਤੌਰ ਤੇ ਜੀਵ ਆਤਮਾ ਸਰੀਰ ਛੱਡਣ ਦੇ ਬਾਦ ਤੇਰਾਂ ਦਿਨਾਂ ਦੇ ਅਦਰ ਦੂਸਰਾ ਸਰੀਰ ਧਾਰਨ ਕਰ ਲੈਂਦੀ ਹੈ। ਸ਼ਾਇਦ ਇਸ ਕਰਕੇ ਤੇਰਵਾਂ ਮਨਾਇਆ ਜਾਂਦਾ ਹੈ।

੨. ਜਿਹੜੀਆਂ ਸ੍ਰੇਸ਼ ਆਤਮਾਵਾਂ ਹਨ, ਜਿਹਨਾਂ ਨੂੰ ਅਸੀਂ ਸੰਤ ਮਹਾਤਮਾ ਕਹਿੰਦੇ ਹਾਂ, ਦੂਸਰਾ ਸਰੀਰ ਧਾਰਨ ਕਰਨ ਲਗਿਆਂ ਜ਼ਿਆਦਾ ਸਮਾਂ ਲੈਂਦੀਆਂ ਹਨ।

੩. ਇਸੇ ਤਰ੍ਹਾਂ ਖਰਾਬ ਆਤਮਾਵਾਂ ਜਿਹਨਾਂ ਨੂੰ ਅਸੀਂ ਪ੍ਰੇਤ, ਭੂਤ, ਰਾਖਸ਼ਸ ਕਹਿੰਦੇ ਹਾਂ ਇਹ ਭੀ ਦੂਸਰਾ ਸਰੀਰ ਧਾਰਨ ਕਰਨ ਲਗਿਆਂ ਜ਼ਿਆਦਾ ਸਮਾਂ ਲੈਂਦੀਆਂ ਹਨ।

੪. ਇਹ ਆਤਮਾ ਦੋ ਸਰੀਰਾਂ ਦੇ ਅੰਦਰ ਰਹਿੰਦੀ ਹੈ—(੧) ਸਥੂਲ ਸਰੀਰ, ਜਿਹੜਾ ਹੱਡ ਮਾਸ ਦਾ ਬਣਿਆ ਹੋਇਆ ਹੈ। (੨) ਸੂਖਮ ਸਰੀਰ, ਉਹ ਹੈ ਸਾਡੀਆਂ ਕਾਮਨਾਵਾਂ, ਸਾਡੇ ਵਿਚਾਰ, ਸਾਡੀਆਂ ਇਛਾਵਾਂ, ਸਾਡੀਆਂ ਮਨੋਕਾਮਨਾਵਾਂ।

ਆਸਾ ਦੀ ਵਾਰ ਦੀ ਤੀਜੀ ਪਾਉੜੀ ਵਿਚ ਲਿਖਿਆ ਹੈ :—

ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ ॥
ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥

ਇਹ ਜਿਹੜਾ ਭਉਰ ਹੈ ਉਹੀ ਸੂਖਮ ਸਰੀਰ ਹੈ ਜਿਹੜਾ ਅਗੇ ਜਾਂਦਾ ਹੈ।

੫. ਤੇਰਾਂ ਦਿਨਾਂ ਤਕ ਉਹ ਆਤਮਾ ਸਵਪਣ (ਸੁਪਨੇ) ਹੀ ਲੈਂਦੀ ਰਹਿੰਦੀ ਹੈ। ਉਹ ਸੁਪਨੇ ਚੰਗੇ ਵੀ ਹੋ ਸਕਦੇ ਹਨ ਖਰਾਬ ਵੀ। ਚੰਗੇ ਸੁਪਨੇ ਨੂੰ ਅਸੀਂ ਸਵਰਗ ਦਾ ਨਾਮ ਦੇਂਦੇ ਹਾਂ ਤੇ ਖਰਾਬ ਸੁਪਨੇ ਨੂੰ ਅਸੀਂ ਨਰਕ ਕਹਿੰਦੇ ਹਾਂ। ਜਿਸ ਨੂੰ ਅਸੀਂ Dream land ਵੀ ਕਹਿੰਦੇ ਹਾਂ। ਸੁਪਨੇ ਦੀ ਦੁਨੀਆਂ ਬਹੁਤ ਚੰਗੀ ਹੈ। ਉਥੇ ਕੁਛ ਵੀ ਗਲਤ ਨਹੀਂ ਜਾਪਦਾ।

ਗੁਰਬਾਣੀ ਵਿਚ ਲਿਖਿਆ ਹੈ—ਸਲੋਕ ਮਹਲਾ—੯

ਜਿਉ ਸੁਪਨਾ ਅਰੁ ਪੇਖਨਾ ਐਸੇ ਜਗਿ ਕਉ ਜਾਨਿ ॥
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥

੬. ਸਰੀਰ ਧਾਰਨ ਤੇ ਛੇ ਮਹੀਨੇ ਤੋਂ ਬਾਦ ਆਤਮਾ ਅਪਣਾ ਪਿਛਲਾ ਜਨਮ ਭੁਲ ਜਾਂਦੀ ਹੈ—ਜਿਸ ਤਰ੍ਹਾਂ ਜਾਗਣ ਤੇ ਆਦਮੀ ਸੁਪਨਾ ਭੁਲ ਜਾਂਦਾ ਹੈ।

੭. ਇਹ ਜੋ ਸਾਰਾ ਆਕਾਸ਼ ਅਸੀਂ ਦੇਖ ਰਹੇ ਹਾਂ ਸਾਰੀ ਜਗਹ ਵਿਚ ਆਤਮਾਵਾਂ ਭਰੀਆਂ ਹੋਈਆਂ ਹਨ। ਇਕ ਇੰਚ ਵੀ ਜਗਾ ਖਾਲੀ ਨਹੀਂ ਹੈ।

੮. ਦੋ ਆਤਮਾਵਾਂ ਆਪਸ ਵਿਚ ਗਲਬਾਤ ਨਹੀਂ ਕਰ ਸਕਦੀਆਂ ਜਦ ਤਕ ਕਿ ਉਹ ਸਰੀਰ ਨਾ ਧਾਰਨ ਕਰਨ।

੯. ਸਾਧਾਰਨ ਆਦਮੀ ਅਪਣੇ ਸਰੀਰ ਤਕ ਜਾਂਦਾ ਹੈ। ਉਹ ਸੂਖਮ ਸਰੀਰ ਤਕ ਨਹੀਂ ਜਾਂਦਾ। ਸਾਧਾਰਨ ਜੋਗੀ ਸੂਖਮ ਸਰੀਰ ਤਕ ਜਾਂਦਾ ਹੈ ਉਹ ਭੀ ਅਗੇ ਨਹੀਂ ਜਾਂਦਾ।

ਲੇਕਿਨ ਪਰਮ ਜੋਗੀ ਸੂਖਮ ਸਰੀਰ ਤੋਂ ਅਗੇਂ ਜਾਂਦਾ ਹੈ। ਜਿਥੇ ਉਸਨੂੰ ਪ੍ਰਮਾਤਮਾ ਇਕ ਹੈ, ਆਤਮਾ ਇਕ ਹੈ ਦਿਸਦੀ ਹੈ।

੧੦. ਗਰਭ ਠਹਿਰਣ ਤੋਂ ਦੋ ਮਹੀਨੇ ਤੋਂ ਬਾਦ ਆਤਮਾ ਪ੍ਰਵੇਸ਼ ਕਰਦੀ ਹੈ।

(ਓਸ਼ੋ ਟਾਇਮਜ਼ ਵਿਚੋਂ)

---

## ਸ. ਗੁਰਤੇਗ਼ ਸਿੰਘ ਜਲਧਰ ਚੜ੍ਹਾਈ ਕਰ ਗਏ

ਸ. ਗੁਰਤੇਗ ਸਿੰਘ ਜੀ ਚੀਮਾ ਨਗਰ ਜਲੰਧਰ ਵਾਲੇ ਪਿਛਲੇ ਦਿਨੀਂ ਆਪਣੀ ਆਯੂ ਸੰਪੂਰਨ ਕਰ ਗਏ। ਆਪ ਗੁਰੂ ਘਰ ਦੇ ਬਹੁਤ ਪ੍ਰੇਮੀ ਜੱਓੜੇ ਸਨ। ਆਪ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ੧੩ ਸਤੰਬਰ ੧੯੯੮ ਐਤਵਾਰ ਨੂੰ ਪਾਇਆ ਗਿਆ। ਪ੍ਰੋ. ਕਿਰਪਾਲ ਸਿੰਘ-ਸੰਤ ਬਲਬੀਰ ਸਿੰਘ ਹੋਰਾਂ ਗੁਰਬਾਣੀ ਦਾ ਕੀਰਤਨ ਕੀਤਾ। ਆਈ ਸਾਧ ਸੰਗਤ ਵਾਸਤੇ ਲੰਗਰ ਤਿਆਰ ਕੀਤਾ ਗਿਆ। ਆਪ ਜੀ ਦੇ ਸਪੁੱਤਰ ਸ. ਗੁਰਮੀਤ ਸਿੰਘ ਨੇ ਸਭ ਸੰਗਤਾਂ ਅਤੇ ਆਏ ਰਿਸ਼ਤੇਦਾਰਾਂ ਦਾ ਧੰਨਵਾਦ ਕੀਤਾ।

'ਵਰਿਆਮ' ਨੂੰ ਇਸ ਅਵਸਰ ਤੇ ੨੫੦/- ਰੁਪਏ ਭੇਟ ਕੀਤੇ।

# ਕੈਲੀਫੋਰਨੀਆਂ ਵਿਖੇ ਆਜ਼ਾਦੀ ਸੰਗਰਾਮੀਆਂ ਤੇ ਪੰਜਾਬੀ ਸਭਿਆਚਾਰ ਨੂੰ ਸਮਰਪਿਤ ਫੋਟੋ ਪ੍ਰਦਰਸ਼ਨੀ

ਟਰੇਸੀ (ਕੈਲੀਫੋਰਨੀਆ)—ਭਾਈ ਮਹਾਰਾਜ ਸਿੰਘ ਸ਼ਹੀਦੀ ਸਮਾਗਮ ਦਾ ਆਰੰਭ ਜੁਲਾਈ ੧੯੯੮ ਨੂੰ ਅੰਤਰ-ਰਾਸ਼ਟਰੀ ਪਿੜ ਦੇ ਜਾਣੇ-ਪਹਿਚਾਣੇ ਫੋਟੋ ਪੱਤਰਕਾਰ ਸ. ਜੈਤੇਗ ਸਿੰਘ ਅਨੰਤ ਦੀ ਤਿੰਨ ਰੋਜ਼ਾ ਫੋਟੋ ਪ੍ਰਦਰਸ਼ਨੀ ਨਾਲ ਹੋਇਆ। ਫੋਟੋ ਪ੍ਰਦਰਸ਼ਨੀ ਦਾ ਆਯੋਜਿਨ ਭਾਈ ਦਿਆ ਸਿੰਘ ਚੈਰੀਟੇਬਲ ਸੁਸਾਇਟੀ ਆਫ ਕੈਲੀਫੋਰਨੀਆਂ ਦੇ ਉੱਦਮ ਤੇ ਸਹਿਯੋਗ ਨਾਲ ਗੁਰਦੁਆਰਾ ਯਾਦਗਾਰ ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ ਟਰੇਸੀ ਵਿਖੇ ਬੜੀ ਵੱਡੀ ਪੱਧਰ ਤੇ ਕੀਤਾ ਗਿਆ। ਇਹ ਪ੍ਰਦਰਸ਼ਨੀ ਆਜ਼ਾਦੀ ਦੇ ਮੁਢਲੇ ਘੁਲਾਟੀਏ ਭਾਈ ਮਹਾਰਾਜ ਸਿੰਘ ਜੀ ਤੇ ਸਮੂਹ ਸ਼ਹੀਦਾਂ ਦੀ ਯਾਦ ਨੂੰ ਸਮਰਪਿਤ ਸੀ।

ਭਾਰਤ, ਇੰਗਲੈਂਡ, ਕੈਨੇਡਾ ਤੇ ਅਮਰੀਕਾ ਦੇ ਵੱਖ ਵੱਖ ਸ਼ਹਿਰਾਂ ਤੋਂ ਪੁਜੇ ਵੱਡੀ ਗਿਣਤੀ ਵਿਚ ਕਲਾ ਪ੍ਰੇਮੀਆਂ ਦੀ ਹਾਜ਼ਰੀ ਵਿਚ ਪ੍ਰਦਰਸ਼ਨੀ ਦੇ ਸਮਾਗਮ ਦਾ ਆਰੰਭ ਕੀਤਾ ਗਿਆ। ਭਾਈ ਗੁਰਸੇਵਕ ਸਿੰਘ ਨੇ ਅਰਦਾਸ ਦੀ ਰਸਮ ਅਦਾ ਕੀਤੀ। ਸੰਤ ਬਾਬਾ ਭੁਪਿੰਦਰ ਸਿੰਘ ਰਾੜਾ ਸਾਹਿਬ ਜਰਗ ਨੇ ਫੀਤਾ ਕੱਟ ਕੇ ਪ੍ਰਦਰਸ਼ਨੀ ਦੇ ਉਦਘਾਟਨ ਦੀ ਰਸਮ ਅਦਾ ਕੀਤੀ ਗਈ। ਸ. ਕੁਲਦੀਪ ਸਿੰਘ ਜੋ ਇੰਗਲੈਂਡ ਤੋਂ ਆਏ ਸਨ, ਨੇ ਸ. ਜੈਤੇਗ ਸਿੰਘ ਅਨੰਤ ਦੀਆਂ ਸਿੱਖ ਸਭਿਆਚਾਰ ਉਤੇ ਫੋਟੋਗ੍ਰਾਫੀ ਵਿਚ ਕੀਤੀ ਦੇਣ ਤੇ ਪ੍ਰਾਪਤੀਆਂ ਬਾਰੇ ਅਤੇ ਉਨ੍ਹਾਂ ਦੇ ਹੁਣ ਤਕ ਦੇ ਫੋਟੋਗ੍ਰਾਫੀ ਸਫਰ ਉਤੇ ਬੜੇ ਸੋਹਣੇ ਅੰਦਾਜ਼ ਵਿਚ ਅੰਗਰੇਜ਼ੀ ਵਿਚ ਆਪਣੇ ਵਿਚਾਰ ਦਰਸ਼ਕਾਂ ਨਾਲ ਸਾਂਝੇ ਕੀਤੇ। ਸ. ਜੈਤੇਗ ਸਿੰਘ ਅਨੰਤ ਵਲੋਂ ਇਸ ਪ੍ਰਦਰਸ਼ਨੀ ਵਿਚ ਰੱਖੀਆਂ ਗਈਆਂ ਤਸਵੀਰਾਂ ਬਾਰੇ ਤੇ ਸੰਕਲਪ ਬਾਰੇ ਸੰਖੇਪ ਵਿਚ ਵਿਚਾਰ ਰਖੇ ਗਏ। ਇਸ ਅਵਸਰ ਤੇ ਸ. ਜੈਤੇਗ ਸਿੰਘ ਅਨੰਤ ਵਲੋਂ ਭਾਈ ਮਹਾਰਾਜ ਸਿੰਘ ਦੀ ਦੁਰਲੱਭ ਫੋਟੋਗ੍ਰਾਫ ਜੋ ਉਨ੍ਹਾਂ ਨੇ ਨੌਰੰਗਾਬਾਦ ਕੰਧ ਚਿੱਤਰਾਂ ਤੋਂ ਕੇਪਚਰ ਕੀਤਾ ਸੀ ਸੰਤ ਬਾਬਾ ਭੁਪਿੰਦਰ ਸਿੰਘ ਜੀ ਨੂੰ ਭੇਟ ਕੀਤਾ ਗਿਆ। ਸੰਤ ਬਾਬਾ ਭੁਪਿੰਦਰ ਸਿੰਘ ਜੀ ਨੇ ਸ. ਜੈਤੇਗ ਸਿੰਘ ਅਨੰਤ ਦੀ ਪ੍ਰਦਰਸ਼ਨੀ ਦੇ ਉਪਰਾਲੇ ਦੀ ਭਰਪੂਰ ਪ੍ਰਸੰਸਾ ਹੀ ਨਹੀਂ ਕੀਤੀ ਸਗੋਂ ਦਰਸ਼ਕਾਂ ਨੂੰ ਅਨੰਤ ਦੀ ਖੁਲ੍ਹ-ਦਿਲੀ ਨਾਲ ਆਪਣੀ ਸਰਪ੍ਰਸਤੀ ਦੇਣ ਦਾ ਭਰਵਾਂ ਹੁੰਗਾਰਾ ਦਿਤਾ ਗਿਆ।

ਇਸ ਫੋਟੋ ਪ੍ਰਦਰਸ਼ਨੀ ਵਿਚ ਭਾਈ ਮਹਾਰਾਜ ਸਿੰਘ ਦੀ ਅਦੁਤੀ ਫੋਟੋ ਤੋਂ ਬਿਨਾਂ ਅਨੇਕਾਂ ਆਜ਼ਾਦੀ ਦੇ ਪਰਵਾਨਿਆਂ ਤੇ ਸ਼ਹੀਦਾਂ ਦੀਆਂ ਫੋਟੋਗ੍ਰਾਫਜ਼ ਸਾਡੀ ਮਹਾਨ ਵਿਰਾਸਤ ਦੀ ਯਾਦ ਤਾਜ਼ਾ ਕਰਦੇ ਸਨ ਇਸ ਤੋਂ ਛੁਟ ਸਿੱਖ ਹੈਰੀਟੇਜ਼ ਨਾਲ ਸਬੰਧਤ ਸਿੱਖ ਗੁਰੂ ਸਾਹਿਬਾਨ ਦੇ ਦੁਰਲੱਭ ਕੰਧ ਚਿੱਤਰ, ਮਿਉਰਲ ਜੋ ਕਲਾ ਦੇ ਅਦਭੁਤ ਨਮੂਨੇ ਮੰਨੇ ਜਾਂਦੇ ਹਨ ਤੇ ਜਿਨ੍ਹਾਂ ਨੂੰ ੧੯ਵੀਂ ਸਦੀ ਵਿਚ ਸਾਕਾਰ ਕੀਤਾ ਗਿਆ ਸੀ ਦਰਸ਼ਕਾਂ ਨੂੰ ਵਿਸ਼ੇਸ਼ ਤੌਰ ਤੇ ਕੇਂਦਰਤ ਕਰਦੇ ਸਨ। ਸਿੱਖ ਗੁਰੂ ਸਾਹਿਬਾਨਾਂ ਦੇ ਦੁਰਲੱਭ ਸ਼ਸਤਰ ਵਸਤਰ ਜੋ ਭਾਰਤ ਦੇ ਵੱਖ ਵੱਖ ਹਿੱਸਿਆਂ ਤੋਂ ਬੜੇ ਕਲਾਤਮਿਕ ਢੰਗ ਨਾਲ ਖਿੱਚ ਕੇ ਪੇਸ਼ ਕੀਤੇ ਗਏ ਸਨ। ਪੰਜਾਬ ਦਾ ਅਮੀਰ ਸਭਿਆਚਾਰ, ਤਿੱਥ ਤਿਉਹਾਰ, ਨੱਚਦਾ, ਗਾਉਂਦਾ ਤੇ ਹੱਸਦਾ ਅਮੀਰ ਸਭਿਆਚਾਰ ਦੀਆਂ ਸੁੰਦਰ ਤੇ ਦਿਲ ਖਿਚ ਵੰਨਗੀਆਂ ਇਸ ਪ੍ਰਦਰਸ਼ਨੀ ਵਿਚ ਵੇਖਣ ਨੂੰ ਮਿਲੀਆਂ ਹਨ। ਅਮਰੀਕਾ 'ਚ ਵਿਸ਼ੇਸ਼ ਤੌਰ ਤੇ ਕੈਲੀਫੋਰਨੀਆਂ ਸਟੇਟ ਵਿਚ ਸ. ਜੈਤੇਗ ਸਿੰਘ ਅਨੰਤ ਦੀ ਇਹ ਪਹਿਲੀ ਅਜਿਹੀ ਪ੍ਰਦਰਸ਼ਨੀ ਸੀ ਜਿਸ ਨੂੰ ਪੂਰਨ ਤੌਰ ਤੇ ਭਰਵਾਂ ਹੁੰਗਾਰਾ ਪ੍ਰਾਪਤ ਹੋਇਆ।

ਇਸ ਅਵਸਰ ਤੇ ਭਾਈ ਦਿਆ ਸਿੰਘ ਚੈਰੀਟੇਬਲ ਸੁਸਾਇਟੀ ਆਫ਼ ਕੈਲੀਫੋਰਨੀਆਂ ਵਲੋਂ ਸ. ਜੈਤੇਗ ਸਿੰਘ ਅਨੰਤ ਦੀਆਂ ਸੇਵਾਵਾਂ ਦੀ ਪ੍ਰਸੰਸਾ ਕਰਦੇ ਹੋਏ ਸਿਰੋਪਾ ਬਖਸ਼ਿਸ਼ ਕਰਕੇ ਸਨਮਾਨਤ ਕੀਤਾ ਗਿਆ। ਸ. ਜੈਤੇਗ ਸਿੰਘ ਅਨੰਤ ਦੀ ਕੈਨੇਡਾ ਵਿਖੇ ਵਿਸਾਖੀ ਦੇ ਪੁਰਵ ਤੇ ਵੈਨਕੂਵਰ ਵਿਖੇ ਲੱਗੀ ਪ੍ਰਦਰਸ਼ਨੀ ਨੂੰ ਵੀ ਭਰਵਾਂ ਹੁੰਗਾਰਾ ਪ੍ਰਾਪਤ ਹੋਣ ਦਾ ਮਾਨ ਪ੍ਰਾਪਤ ਹੋਇਆ ਹੈ। ਆਪ ਪ੍ਰਸਿੱਧ ਫੋਟੋ ਪੱਤਰਕਾਰ ਹਨ ਜਿਨ੍ਹਾਂ ਦੇ ਫੋਟੋਗ੍ਰਾਫਜ਼ ਭਾਰਤ ਤੋਂ ਛੁਟ ਵਿਦੇਸ਼ਾਂ ਦੇ ਉਘੇ ਪੇਪਰਾਂ ਦੇ ਮੁੱਖ ਪੰਨਿਆਂ ਉਤੇ ਅਕਸਰ ਪ੍ਰਕਾਸ਼ਿਤ ਹੁੰਦੀਆਂ ਹਨ। ਆਪ ਨੂੰ ਹੁਣ ਤਕ ੭੦ ਤੋਂ ਉਤੇ ਕੌਮੀ ਤੇ ਅੰਤਰ-ਰਾਸ਼ਟਰੀ ਐਵਾਰਡ ਤੇ ਮਾਨ ਸਨਮਾਨ ਪ੍ਰਾਪਤ ਹੋ ਚੁਕੇ ਹਨ। ਇੰਗਲੈਂਡ, ਮਲਾਇਆ, ਥਾਈਲੈਂਡ, ਯੋਰਪ ਵਿਚ ਵੀ ਇਨ੍ਹਾਂ ਦੀਆਂ ਅਨੇਕਾਂ ਫੋਟੋ ਪ੍ਰਦਰਸ਼ਨੀਆਂ ਪਹਿਲਾਂ ਲਗ ਚੁੱਕੀਆ ਹਨ।

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
ਸਿਤਾਰ ਅਤੇ ਤਾਨਪੂਰਾ ਦੇ ਮਾਹਰ



## ਗੁਰਦਿਆਲ ਸਿੰਘ ਐਂਡ ਸਨਜ਼

ਫਗਵਾੜਾ ਗੇਟ, ਜਲੰਧਰ ਫੋਨ 59869

ਬਾਜ਼ਾਰ ਨਾਲੋਂ ਸਸਤੀ ਅਤੇ ਵਧੀਆ ਕਿਸਮ ਦੀ
ਹਰ ਕਿਸਮ ਦੀ ਲੱਕੜ
ਆਸਾਮ ਸਾਗਵਾਨ, ਚਾਂਪ, ਦਿਓਦਾਰ, ਕੈਲ,
ਪੜਤਲ, ਚੀਲ੍ਹ ਆਦਿ ਵੇਚਣ ਵਾਲੇ

## ਦਲੀਪ ਸਿੰਘ ਪੂਰਨ ਸਿੰਘ ਸੱਗੂ

(ਟਿੰਬਰ ਮਰਚੈਂਟਸ)

**Dalip Singh Puran Singh Saggu**
[TIMBER MERCHANTS]

ਪੁਰਾਣੀ ਰੇਲਵੇ ਰੋਡ, ਜਲੰਧਰ ਸ਼ਹਿਰ

Phone : 58795, 59056
Mobile Phone 981-060489 Pager 96124089

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ
ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰਖੋ
ਦਰਵਾਜ਼ੇ, ਖਿੜਕੀਆਂ, ਰੋਸ਼ਨਦਾਨ ਅਤੇ ਲਕੜੀ ਦਾ
ਵਧੀਆ ਇਮਾਰਤੀ ਸਮਾਨ ਤਿਆਰ ਕਰਨ ਵਾਲੇ

## ਹਰਭਜਨ ਵੁੱਡ ਵਰਕਸ

ਅਕਹਿਰੀ ਪੁਲੀ, ਜਲੰਧਰ-੧੪੪੦੦੪.
ਫੋਨ 238784

ਹਰ ਪ੍ਰਕਾਰ ਦੀਆਂ ਚੁਗਾਠਾਂ, ਜੋੜੀ ਪੱਲੇ ਅਤੇ ਹੋਰ
ਲੱਕੜੀ ਦੇ ਤਸੱਲੀਬਖਸ਼ ਕੰਮ ਵਾਸਤੇ
ਦਰਸ਼ਨ ਦਿਓ

## ਬਚਨ ਸਿੰਘ ਐਂਡ ਸਨਜ਼

ਨਿਊ ਟਿੰਬਰ ਮਾਰਕੀਟ,
ਅਕਹਿਰੀ ਪੁਲੀ, ਜਲੰਧਰ ਸ਼ਹਿਰ
ਫੋਨ ਨੰ: 232990

## JANTA
## HYDRAULIC PRESSES

JANTA ENGG. WORKS
P.O. MOHAN NAGAR
RAJENDRA NAGAR
INDUSTRIAL AREA,
GHAZIABAD-210 007 (U.P.)
PHONE: OFF: 8-63455
RESI: 5412951
8-64574

MFRS. OF:
HYDRAULIC PRESSES FOR THE USE OF
- RUBBER MOULDING
- CONVEYOR & TRANSMISSION BELTING
- PLYWOOD HOT PRESSES
- DEEP DRAWING
- CLUTCH FACING & BRAKE LINING

ਹਰ ਕਿਸਮ ਦੀ ਲੱਕੜ ਖਰੀਦਣ ਵਾਸਤੇ ਅਤੇ ਚੌਗਾਠਾਂ,
ਦਰਵਾਜ਼ੇ, ਖਿੜਕੀਆਂ, ਰੋਸ਼ਨਦਾਨ ਬਣਵਾਉਣ ਲਈ ਅਤੇ
ਵਧੀਆ ਕਿਸਮ ਦਾ ਇਮਾਰਤੀ ਸਾਮਾਨ ਖਰੀਦਣ ਲਈ

## ਹਜ਼ੂਰ ਸਿੰਘ ਐਂਡ ਸਨਜ਼

(ਪਾਰਟਨਰ ਹਜ਼ੂਰ ਸਿੰਘ ਜਸਬੀਰ ਸਿੰਘ)

ਅਕਹਿਰੀ ਪੁਲੀ, ਜਲੰਧਰ ਸ਼ਹਿਰ
ਵਾਲਿਆਂ ਦੀ ਦੁਕਾਨ ਤੇ ਦਰਸ਼ਨ ਦਿਓ ਤੇ ਲਾਭ ਉਠਾਓ

Registered No. PB/JL-253
MONTHLY WARIAM
Ladowali Road, Jalandhar-144 001.
NOVEMBER 1998
Registered with the Registrar of News papers for India. RNI No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 222543, ਨਿਵਾਸ 56289